ਜੂਨੀਅਰ ਸਾਇੰਸ ਸੀਰੀਜ਼



6

# ਕੀੜੇ ਮਕੌੜੇ



# 'ਕੀੜਿਆਂ ਨਾਲ ਜਾਣ ਪਛਾਣ'

ਅਨੇਕਾਂ ਪ੍ਰਕਾਰ ਦੇ ਕੀੜਿਆਂ ਨੂੰ ਤੁਸੀਂ ਰੋਜ਼ ਵੇਖਦੇ ਹੋ। ਘਰ ਵਿਚ ਕਿਤੇ ਖੰਡ ਡੁਲ੍ਹ ਜਾਵੇ ਤਾਂ ਕੀੜੀਆਂ ਝਟ ਇਕੱਠੀਆਂ ਹੋ ਜਾਂਦੀਆਂ ਹਨ। ਮੱਖੀਆਂ ਮੱਛਰਾਂ ਦੀ ਤਾਂ ਗਲ ਹੀ ਕੀ, ਇਹ ਤਾਂ ਸਾਡੇ ਪੱਕੇ ਸ਼ਰੀਕ ਹਨ। ਫੁੱਲਾਂ ਦੁਆਲੇ ਉਡਦੇ ਕਾਲੇ ਭੌਰੇ ਦਾ ਜ਼ਿਕਰ ਤਾਂ ਸਾਡੇ ਗੀਤਾਂ ਵਿਚ ਵੀ ਆਉਂਦਾ ਹੈ। ਪਰਵਾਨੇ ਜਾਂ ਪਤੰਗੇ ਰਾਤ ਨੂੰ ਬਿਜਲੀ ਦੇ ਬਲਬ ਦੁਆਲੇ ਘੁੰਮਦੇ ਵਿਖਾਈ ਦਿੰਦੇ ਹਨ। ਇਸ ਤੋਂ ਇਲਾਵਾ ਟਿੱਡੀਆਂ, ਟਿੱਡੇ, ਭਰਿੰਡਾਂ, ਭੂੰਡੀਆਂ ਅਤੇ ਤਿੱਤਲੀਆਂ ਭਾਂ ਸਾਡੇ ਜਾਣੇ ਪਛਾਣੇ ਕੀੜੇ ਹਨ। ਗਰਮੀਆਂ ਵਿਚ ਤੁਸੀਂ ਜੇ ਕਦੀ ਸਟੋਰ ਵਿਚੋਂ ਕੋਈ ਚੀਜ਼ ਚੁੱਕੋ ਤਾਂ ਟਿੱਡੀਆਂ ਦੀ ਹੇੜ ਨੱਚਦੀ ਟੱਪਦੀ ਹੋਰ ਵਸਤਾਂ ਹੇਠ ਛੁੱਪ ਜਾਂਦੀ ਹੈ। ਕਦੀ ਕਦੀ ਤੁਹਾਡਾ ਸੁਐਟਰ ਅਚਾਨਕ ਟਰੰਕ ਵਿਚੋਂ ਟੁੱਕਿਆ ਨਿਕਲਦਾ ਹੈ। ਇਹ ਕਿਵੇਂ ਹੋਇਆ ? ਇਹ ਵੀ ਟਿੱਡੀਆਂ ਦਾ ਹੀ ਕਾਰਨਾਮਾ ਹੈ। ਖੇਤਾਂ ਤੇ ਬਾਗਾਂ ਵਿਚ ਵੀ ਸਾਨੂੰ ਕੀੜੇ ਵੇਖਣ ਵਿਚ ਆਉਂਦੇ ਹਨ। ਇਨ੍ਹਾਂ ਸਾਰੇ ਜੰਤੂਆਂ ਦਾ, ਜਿਨ੍ਹਾਂ ਦਾ ਅਸੀਂ ਜ਼ਿਕਰ ਕੀਤਾ ਹੈ, ਰੰਗ ਰੂਪ ਆਕਾਰ ਤੇ ਨੁਹਾਰ ਵਖਰੀ ਵਖਰੀ ਹੈ। ਫਿਰ ਵੀ ਅਸੀਂ ਇਨ੍ਹਾਂ ਨੂੰ ਕੀੜੇ ਕਿਉਂ ਆਖਦੇ ਹਾਂ ? ਇਹਨਾਂ ਸਾਰੇ ਪ੍ਰਾਣੀਆਂ ਦੀਆਂ ਲਤਾਂ ਗਿਣੋ। ਸਭ ਦੀਆਂ ਛੇ ਲਤਾਂ ਹੋਣਗੀਆਂ। ਇਹ ਹੀ ਕੀੜਿਆਂ ਦੀ ਸਭ ਤੋਂ ਵਡੀ ਪਛਾਣ ਹੈ।

## ਕੀੜੇ ਦੀ ਸਰੀਰਕ ਬਣਤਰ

ਕੀੜੇ ਦੀਆਂ ਛੇ ਟੰਗਾਂ ਹੁੰਦੀਆਂ ਹਨ। ਸਾਡੀਆਂ ਲਤਾਂ ਵਾਂਗ ਇਹ ਵੀ ਜੋੜਾਂ ਵਾਲੀਆਂ ਹੁੰਦੀਆਂ ਹਨ। ਕੁਝ ਕੀੜਿਆਂ ਦੇ ਖੰਭ ਨਹੀਂ ਹੁੰਦੇ ਜਿਵੇਂ ਕਾਲੀ ਕੀੜੀ। ਕਈਆਂ ਦੇ ਖੰਭ ਬੜੇ ਸੁੰਦਰ ਅਤੇ ਨਮੂਨੇਦਾਰ ਹੁੰਦੇ ਹਨ. ਜਿਵੇਂ ਤਿੱਤਲੀ ਦੇ ਖੰਭ। ਖੰਭਾਂ ਵਾਲੇ ਕੀੜਿਆ ਵਿਚੋਂ ਬਹੁਤਿਆਂ ਦੇ ਚਾਰ ਖੰਭ ਹੁੰਦੇ ਹਨ ਪਰ ਘਰੇਲੂ ਮੱਖੀਆਂ ਦੇ ਸਿਰਫ ਦੋ ਖੰਭ ਹੀ ਹੁੰਦੇ ਹਨ।

ਇਹ ਅੱਕ ਦੇ ਟਿੱਡੇ ਦਾ ਚਿੱਤਰ ਹੈ। ਇਸਦੇ ਸਰੀਰ ਦੇ ਹੇਠ ਲਿਖੇ ਭਾਗ ਹੁੰਦੇ ਹਨ।

ਇਸਦਾ ਸਰੀਰ ਤਿੰਨ ਭਾਗਾਂ ਵਿਚ ਵੰਡਿਆ ਹੁੰਦਾ ਹੈ। ਸਿਰ, ਛਾਤੀ ਅਤੇ ਪੇਟ। ਇਸਦੇ ਸਿਰ ਉਤੇ ਦੋ ਮੋਟੀਆਂ ਮੋਟੀਆਂ ਅੱਖਾਂ ਹੁੰਦੀਆਂ ਹਨ । ਇਸਦੀਆਂ ਅੱਖਾਂ ਸੈਂਕੜੇ ਹੀ ਛੋਟੀਆਂ ਛੋਟੀਆਂ ਅੱਖਾਂ ਤੋਂ ਮਿਲਕੇ ਬਣੀਆਂ ਹਨ। ਸਿਰ ਦੇ ਹੇਠਲੇ ਪਾਸੇ ਇਸਦਾ ਮੂੰਹ ਹੈ। ਸਾਰੇ ਕੀੜਿਆਂ ਦੇ ਮੂੰਹ ਦੀ ਸ਼ਕਲ ਇਕੋ ਜਿਹੀ ਨਹੀਂ ਹੁੰਦੀ।



ਟਿੱਡੇ ਦੇ ਸਰੀਰ ਦੇ ਹਿੱਸੇ

ਕਈ ਕੀੜਿਆਂ ਦੀ ਖ਼ੁਰਾਕ ਰਸ ਦੀ ਹਾਲਤ ਵਿਚ ਹੁੰਦੀ ਹੈ। ਇਸ ਲਈ ਇਨ੍ਹਾਂ ਦਾ ਮੂੰਹ ਵੀ ਨਲਕੀ ਵਾਂਗ ਹੁੰਦਾ ਹੈ। ਉਹ ਨਲਕੀ ਦੀ ਮਦਦ ਨਾਲ ਹੀ ਖ਼ੁਰਾਕ ਚੂਸਦੇ ਹਨ। ਮੱਛਰ ਇਸੇ ਕਿਸਮ ਦੇ ਮੂੰਹ ਨਾਲ ਮਨੁੱਖ ਦਾ ਖ਼ੂਨ ਚੂਸਦਾ ਹੈ। ਕਈ ਕੀੜੇ ਆਪਣੀ ਖ਼ੁਰਾਕ ਚੱਟਦੇ ਹਨ। ਇਨ੍ਹਾਂ ਦਾ ਮੂੰਹ ਅਗੋਂ ਚੋੜਾ ਹੁੰਦਾ ਹੈ। ਘਰੇਲੂ ਮੱਖੀ ਦਾ ਮੂੰਹ ਇਸੇ ਤਰ੍ਹਾਂ ਦਾ ਹੁੰਦਾ ਹੈ। ਅੱਕ ਦੇ ਟਿੱਡੇ ਦੇ ਜਬਾੜੇ ਬੜੇ ਮਜ਼ਬੂਤ ਤੇ ਤਿੱਖੇ ਹੁੰਦੇ ਹਨ। ਇਸਦੇ ਸਿਰ ਉਤੇ ਦੋ ਟੋਹ ਸਿੰਗੀਆਂ ਹਨ। ਇਹ ਅੱਖਾਂ ਲਾਗਿਉਂ ਹੀ ਨਿਕਲਦੀਆਂ ਹਨ। ਇਹ ਨਾਜ਼ਕ ਅੰਗ ਕੀੜੇ ਨੂੰ ਸੁੰਘਣ ਤੇ ਟੋਹਣ ਵਿਚ ਮਦਦ ਕਰਦੇ ਹਨ। ਤੁਸੀਂ ਹੈਰਾਨ ਹੋਵੋਗੇ ਕਿ ਕੀੜੇ ਦੇ ਕੰਨ ਸਿਰ ਉਤੇ ਨਹੀਂ ਹੁੰਦੇ। ਇਹ ਲਤਾਂ ਉਤੇ ਸਥਿਤ ਹੁੰਦੇ ਹਨ।

ਕੀੜੇ ਦੀ ਧੌਣ ਨਹੀਂ ਹੁੰਦੀ। ਚਿੱਤਰ ਵਿਚ ਵੇਖੋ ਛਾਤੀ ਨਾਲ ਤਿੰਨ ਜੋੜੇ ਲਤਾਂ ਦੇ ਜੁੜੇ ਹਨ। ਛਾਤੀ ਦੇ ਦੋਹਵੀਂ ਪਾਸੀਂ ਦੋ ਦੋ ਖੰਭ ਹਨ। ਇਹ ਇਸ ਨੂੰ ਉਡਣ ਵਿਚ ਮਦਦ ਦਿੰਦੇ ਹਨ। ਕੀੜੇ ਦੀ ਛਾਤੀ ਦੇ ਪੱਠੇ ਬੜੇ ਮਜ਼ਬੂਤ ਹੁੰਦੇ ਹਨ।

ਕੀੜੇ ਦੇ ਸਰੀਰ ਦਾ ਤੀਸਰਾ ਹਿਸਾ ਇਸਦਾ ਪੇਟ ਹੈ। ਇਸ ਵਿਚ ਇਸ ਦੀਆਂ ਆਂਤੜੀਆਂ ਹੁੰਦੀਆਂ ਹਨ ਜਿਨ੍ਹਾਂ ਵਿਚ ਕੀੜਾ ਖ਼ੁਰਾਕ ਹਜ਼ਮ ਕਰਦਾ ਹੈ।

ਸਾਡੇ ਵਾਂਗ ਇਸਦਾ ਨਕ ਨਹੀਂ ਹੁੰਦਾ। ਇਸਦੇ ਸਰੀਰ ਦੇ ਦੋਹਵੀਂ ਪਾਸੀਂ ਬਰੀਕ ਬਰੀਕ ਛੇਕ ਹੁੰਦੇ ਹਨ। ਇਨ੍ਹਾਂ ਰਾਹੀਂ ਹੀ ਇਹ ਸਾਹ ਲੈਂਦਾ ਹੈ।

ਇਸਦੀ ਚਮੜੀ ਵੀ ਬੜੀ ਸਖ਼ਤ ਹੁੰਦੀ ਹੈ। ਇਸੇ ਕਰਕੇ ਇਹ ਅਤਿ ਦੀ ਗਰਮੀ ਸਰਦੀ ਸਹਾਰ ਲੈਂਦਾ ਹੈ। ਕਾੱਕਰੋਚ ਨੂੰ ਰਸੋਈ ਵਿਚੋਂ ਪਕੜ ਕੇ ਧਿਆਨ ਨਾਲ ਵੇਖੋ। ਇਸਦਾ ਸਾਰਾ ਸਰੀਰ ਭੂਰੀ ਚਮੜੀ ਨਾਲ ਕੱਜਿਆ ਹੋਵੇਗਾ।

ਕੀੜਿਆਂ ਦੀ ਚਮੜੀ ਦਾ ਰੰਗ ਵਖ ਵਖ ਹੁੰਦਾ ਹੈ। ਬਹੁਤ ਸਾਰੇ ਕੀੜੇ ਤਾਂ ਕਾਲੇ ਹੁੰਦੇ ਹਨ। ਮਿਸਾਲ ਵਜੋਂ ਭੰਵਰਾ ਅਤੇ ਘਰੇਲੂ ਮੱਖੀਆਂ ਆਦਿ ਕਾਲੇ ਕੀੜੇ ਹਨ। ਕੁਝ ਲਾਲ, ਪੀਲੇ, ਹਰੇ, ਨੀਲੇ ਚਿੱਟੇ ਜਾਂ ਸੁਨਿਹਰੀ ਹੁੰਦੇ ਹਨ। ਕੁਝ ਇਕ ਭੂਰੇ ਵੀ ਹਨ। ਤਿੱਤਲੀਆਂ ਅਤੇ ਪਤੰਗੇ ਕਈ ਰੰਗਾਂ ਦੇ ਹੁੰਦੇ ਹਨ

## *ਕੀੜੇ ਕੀ ਅਤੇ ਕਿਵੇਂ ਖਾਂਦੇ ਹਨ*

ਕੀੜਿਆਂ ਮਕੌੜਿਆਂ ਦੀਆਂ ਖਾਣ ਆਦਤਾਂ ਵਖੋ ਵਖਰੀਆਂ ਹੁੰਦੀਆਂ ਹਨ। ਇਹ ਪੱਤੇ, ਫੁੱਲ ਫੱਲ, ਫੁੱਲਾਂ ਦਾ ਧੂੜਾ, ਬੀਜ ਅਤੇ ਪੌਦਿਆਂ ਦੀਆਂ ਜੜ੍ਹਾਂ ਖਾਂਦੇ ਹਨ। ਕੁਝ ਕੀੜੇ ਚਮੜਾ, ਕਪੜੇ, ਅਤੇ ਲਕੜੀ ਵੀ ਖਾ ਜਾਂਦੇ ਹਨ। ਸਿਉਂਕ ਲਕੜੀ ਵਿਚ ਮੋਰੀਆਂ ਪਾ ਦਿੰਦੀ ਹੈ। ਟਿੱਡੀਆਂ ਊਨੀ ਤੇ ਰੇਸ਼ਮੀ ਕਪੜੇ ਟੁੱਕ ਦਿੰਦੀਆਂ ਹਨ। ਜੂੰਆਂ ਮਨੁਖ ਦਾ ਖ਼ੂਨ ਚੂਸਦੀਆਂ ਹਨ। ਤੁਸੀਂ ਹੈਰਾਨ ਹੋਵੋਗੇ ਕਿ ਕੁਝ ਕੀੜੇ ਨਹੁੰ, ਘੋੜੇ ਦੇ ਸੁੰਬ, ਦੂਜੇ ਜੰਤੂਆਂ ਦੀ ਚਮੜੀ ਅਤੇ ਮਾਸ ਵੀ ਖਾ ਜਾਂਦੇ ਹਨ। ਕੁਝ ਤਾਂ ਡੈਣਾਂ ਵਾਂਗ ਆਪਣੀ ਨਸਲ ਦੇ ਦੂਜਿਆਂ ਕੀੜਿਆਂ ਨੂੰ ਹੀ ਖਾ ਲੈਂਦੇ ਹਨ ਜਿਵੇਂ ਕਿ ਪਰੇਇੰਗ ਮੈਂਟਸ। ਕੁਝ ਮੱਛਰ ਵੀ ਮਨੁੱਖੀ ਖ਼ੂਨ ਤੇ ਹੀ ਗੁਜ਼ਾਰਾ ਕਰਦੇ ਹਨ। ਬਹੁਤੇ ਕੀੜੇ ਪੌਦਿਆਂ ਦਾ ਰਸ ਚੂਸਦੇ ਹਨ। ਮਿਸਾਲ ਵਜੋਂ ਕਪਾਹ ਦੀ ਲਾਲ ਭੂੰਡੀ। ਮੋਮ ਵਰਗੀ ਚੀਜ਼ ਵੀ ਇਨ੍ਹਾਂ ਤੋਂ ਨਹੀਂ ਬਚਦੀ।

ਕੁਝ ਕੀੜੇ ਤਰਲ ਭੋਜਨ ਖਾਂਦੇ ਹਨ। ਜਿਵੇਂ ਮੰਜੀਆਂ ਵਿਚ ਰਹਿਣ ਵਾਲੇ ਖਟਮਲ ਜਾਂ ਮਾਂਗਣੂੰ ਵੀ ਮਨੁੱਖੀ ਖ਼ੂਨ ਚੂਸਦੇ ਹਨ।

ਘਰੇਲੂ ਮੱਖੀਆਂ ਦਾ ਮੂੰਹ ਅਗੋਂ ਚੌੜਾ ਹੁੰਦਾ ਹੈ। ਇਸ ਨਾਲ ਇਹ ਖ਼ੁਰਾਕ ਚੱਟਦੀਆਂ ਹਨ।

## ਕੀੜੇ ਉਡਦੇ, ਚਲਦੇ,ਤੁਰਦੇ ਜਾਂ ਟਪਦੇ ਹਨ

ਇਕ ਕੀੜੀ, ਟਿੱਡੇ ਅਤੇ ਤਿੱਤਲੀ ਨੂੰ ਪਕੜੋ। ਵਾਰੀ ਵਾਰੀ ਹਰ ਇਕ ਨੂੰ ਜ਼ਮੀਨ ਉਤੇ ਰਖੋ। ਤਿੱਤਲੀ ਤੁਹਾਡੇ ਹਥ ਵਿਚੋਂ ਜ਼ਮੀਨ ਤੇ ਰਖਣ ਸਾਰ ਹੀ ਉ੍ਡ ਜਾਵੇਗੀ । ਕੀੜੀ ਬੜੀ ਹੌਲੀ ਹੌਲੀ ਆਪਣੀਆਂ ਲਤਾਂ ਨਾਲ ਤੁਰੇਗੀ। ਟਿੱਡਾ ਡੱਡੂ ਵਾਂਗ ਟਪੂਸੀਆਂ ਮਾਰ ਮਾਰ ਕੇ ਚਲੇਗਾ।

ਕੀੜੇ ਕਦੀ ਆਰਾਮ ਨਾਲ ਨਹੀਂ ਬਹਿੰਦੇ । ਇਧਰ ਉਧਰ ਦੌੜਦੇ ਜਾਂ ਉ੍ਡਦੇ ਰਹਿੰਦੇ ਹਨ। ਘਰੇਲੂ ਮੱਖੀ ਨੂੰ ਹੀ ਵੇਖੋ। ਲਖ ਵੇਰ ਉਡਾਉਣ ਤੇ ਵੀ ਉਥੇ ਹੀ ਦੁਬਾਰਾ ਆ ਕੇ ਬੈਠਦੀ ਹੈ ਜਿਥੋਂ ਤੁਸੀਂ ਉਡਾਉ੍ਦੇ ਹੋ। ਕੁਝ ਪਤੰਗੇ, ਤਿੱਤਲੀਆਂ ਅਤੇ ਪਾਣੀ ਤੇ ਉਡਦੀਆਂ ਡਰੈਗਨ ਮੱਖੀਆਂ ਬੜੇ ਤੇਜ਼ ਉਡਾਰੂ ਹਨ। 'ਹਾਕ ਪਤੰਗਾ' ਇਕ ਮਿੰਟ ਵਿਚ 900 ਮੀਟਰ ਲੰਮੀ ਉਡਾਰੀ ਲਾ ਲੈਂਦਾ ਹੈ। ਕੀੜੇ ਪਾਣੀ ਵਿਚ ਤਰ ਵੀ ਲੈਂਦੇ ਹਨ। ਇਨ੍ਹਾਂ ਦੀਆਂ ਲਤਾਂ ਬੇੜੀ ਦੇ ਚਪੂ ਵਾਂਗ ਚੌੜੀਆਂ ਹੁੰਦੀਆਂ ਹਨ। ਪਾਣੀ ਦੀਆਂ ਬੀਟਲਾਂ (ਬੀਂਡੇ) ਤੇ ਠੂਹੇ ਇਸੇ ਪ੍ਰਕਾਰ ਦੇ ਕੀੜੇ ਹਨ।

## *ਕੀੜਿਆਂ ਬਾਰੇ ਅਨੋਖੀਆਂ ਗੱਲਾਂ*

ਕੀੜੇ-ਮਕੌੜਿਆਂ ਦੇ ਕੁਝ ਗੁਣ ਦੂਸਰੇ ਪ੍ਰਾਣੀਆਂ ਤੋਂ ਬੜੇ ਵਖਰੇ ਹਨ। ਇਕ ਸਿੰਗਾਂ ਵਾਲੀ ਬੀਟਲ ਆਪਣੇ ਭਾਰ ਤੋਂ 90 ਗੁਣਾਂ ਜ਼ਿਆਦਾ ਭਾਰ ਖਿੱਚ ਸਕਦੀ ਹੈ।

ਇਕ ਪਿੱਸੂ ਦੀਆਂ ਲਤਾਂ ਸਿਰਫ ਇਕ ਮਿਲੀਮੀਟਰ ਲੰਮੀਆਂ ਹੁੰਦੀਆਂ ਹਨ। ਇਹ 32 ਸੈਂਟੀਮੀਟਰ ਲੰਬੀ ਅਤੇ 20 ਸੈਂਟੀਮੀਟਰ ਉਚੀ ਛਾਲ ਮਾਰ ਲੈਂਦਾ ਹੈ।

ਕਈ ਕੀੜੇ ਬੜੇ ਹੀ ਛੋਟੇ ਹੁੰਦੇ ਹਨ । ਇਹ ਖੁਰਦਬੀਨ ਦੁਆਰਾ ਹੀ ਚੰਗੀ ਤਰ੍ਹਾਂ ਵੇਖੇ ਜਾ ਸਕਦੇ ਹਨ। ਛੋਟੇ ਤੋਂ ਛੋਟਾ ਕੀੜਾ

ਇਕ ਮਿਲੀਮੀਟਰ ਦਾ ਵੀ ਚੌਥਾ ਹਿੱਸਾ ਲੰਬਾ ਹੁੰਦਾ ਹੈ। ਇਸਦੇ ਉਲਟ ਰੇਸ਼ਮ ਦੇ ਕੀੜੇ ਦਾ ਕਦ, ਖੰਭਾਂ ਦਾਅ ਕੋਈ ਇਕ ਫੁੱਟ ਦੇ ਕਰੀਬ ਹੁੰਦਾ ਹੈ। ਇਕ "ਵਾਕਿੰਗ ਸਟਿਕ" ਕੀੜਾ ਕੋਈ 15 ਇੰਚ ਲੰਮਬਾ ਹੁੰਦਾ ਹੈ।

ਕਈਆਂ ਕੀੜਿਆਂ ਦੇ ਖੰਭ ਬਿਲਕੁਲ ਪੱਤਿਆਂ ਵਰਗੇ ਹੁੰਦੇ ਹਨ। 'ਪੱਤਾ ਕੀੜਾ' ਇਸੇ ਤਰ੍ਹਾਂ ਦਾ ਹੀ ਕੀੜਾ ਹੈ। ਕੁਝ ਤਿੱਤਲੀਆਂ ਅਤੇ ਪਤੰਗੇ ਇਸੇ ਗੁਣ ਕਾਰਣ ਹੀ ਆਪਣੇ ਵੈਰੀਆਂ ਤੋਂ ਬਚਾ ਕਰ ਲੈਂਦੇ ਹਨ। ਕੁਝ ਕੀੜੇ ਆਪਣੇ ਬਚਾ ਲਈ ਡੰਗ ਮਾਰਦੇ ਹਨਜਿਵੇਂ ਪੀਲੀ ਭਰਿੰਡ, ਮੱਧੂ ਮੱਖੀ ਆਦਿ। ਕੀੜੇ ਆਪਸ ਵਿਚ ਪਿਆਰ ਵੀ ਕਰਦੇ ਹਨ। ਹੇਠਾਂ ਚਿੱਤਰ ਵਿਚ ਵੇਖੋ ਦੋ ਬੀਟਲ ਕੀੜੇ ਕਿਵੇਂ ਮਸਤੀ ਨਾਲ ਕਲੋਲਾਂ ਕਰ ਰਹੇ ਹਨ।



ਬੀਟਲ ਕੀੜਾ

ਕੁਝ ਕੀੜੇ ਬੜੇ ਪਖੰਡੀ ਹੁੰਦੇ ਹੈਨ।'ਵਾਕਿੰਗ ਸਟਿਕ ਕੀੜਾ 6 ਘੰਟੇ ਤਕ ਇਹ ਡਰਾਮਾ ਕਰਦਾ ਰਹਿੰਦਾ ਹੈ ਜਿਵੇਂ ਇਹ ਮਰਿਆ ਹੋਇਆ ਹੋਵੇ। ਅਸਲ ਵਿਚ ਮਰਦਾ ਨਹੀਂ। 'ਬਲਿੱਸਟਰ ਬੀਟਲ' ਦੀ ਵੀ ਅਜਿਹੀ ਹੀ ਆਦਤ ਹੈ।

ਕੀੜਿਆਂ ਦੇਆਂ ਰੰਗਾਂ ਬਾਰੇ ਤਾਂ ਤੁਸੀਂ ਜਾਣ ਹੀ ਚੁੱਕੇ ਹੋ। ਕਈਆਂ ਦੇ ਖੰਭਾਂ ਤੇ ਧਾਰੀਆਂ ਹੁੰਦੀਆਂ ਹਨ ਜਿਵੇਂ ਬਲਿੱਸਟਰ ਬੀਟਲ। ਕੁਝ ਕੀੜਿਆਂ ਦੇ ਖੰਭਾਂ ਤੇ ਟਿਮਕਣੇ ਹੁੰਦੇ ਹਨ ਜਿਵੇਂ ਲੇਡੀਬਰਡ ਬੀਟਲ। ਤਿੱਤਲੀਆਂ ਦੇ ਖੰਭਾਂ ਤੇ ਭਾਂਤ ਭਾਂਤ ਦੇ ਨਮੂਨੇ ਉਕਰੇ ਹੁੰਦੇ ਹਨ।

ਕਈ ਕੀੜੇ ਰਾਤ ਨੂੰ ਰੋਸ਼ਨੀ ਪੈਦਾ ਕਰਦੇ ਹਨ ਜਿਵੇਂ ਕਿ ਜੁਗਨੂੰ ਕੁਝ ਆਪਣੀਆਂ ਲਤਾਂ ਨੂੰ ਆਪਣੇ ਸਰੀਰ ਨਾਲ ਰਗੜ ਕੇ ਆਵਾਜ਼ ਪੈਦਾ ਕਰਦੇ ਹਨ ਜਿਵੇਂ ਘਰੇਲੂ ਟਿੱਡੀਆਂ। ਬੀਂਡਾ ਗਰਮੀਆਂ ਨੂੰ ਟੀਂ ਟੀਂ ਦੀ ਆਵਾਜ਼ ਆਪਣੇ ਖੰਭਾਂ ਨੂੰ ਹਿਲਾ ਕੇ ਕਰਦਾ ਹੈ। ਰਾਣੀ ਸਿਉਂਕ ਕੀੜੀ ਆਪਣੇ ਜੀਵਨ ਕਾਲ ਵਿਚ 1 ਕਰੋੜ 50 ਲੱਖ ਅੰਡੇ ਦਿੰਦੀ ਹੈ। ਮੁਰਗੀਆਂ ਨੂੰ ਤੁਸੀਂ ਵੇਖਿਆ ਹੋਵੇਗਾ ਇਹ ਇਕ ਵਾਰ ਇਕ ਹੀ ਅੰਡਾ ਦਿੰਦੀਆ ਹਨ। ਕੀੜੇ 400 ਤੋਂ ਵੀ ਵਧ ਅੰਡੇ ਇਕੋ ਵਾਰ ਦਿੰਦੇ ਹਨ।

## *ਕੀੜਿਆਂ ਦਾ ਰੂਪ ਕਿਵੇਂ ਬਦਲਦਾ ਹੈ*

ਕੀੜੇ ਆਪਣੇ ਜੀਵਨ ਵਿਚ ਕਈ ਭੇਸ ਧਾਰਦੇ ਹਨ। ਬਾਗ ਵਿਚ ਤੁਸੀਂ ਪੱਤਿਆਂ ਉਤੇ ਘੁੰਮਦੀਆਂ ਸੁੰਡੀਆਂ ਵੇਖੀਆਂ ਹੋਣਗੀਆਂ। ਇਹ ਵੀ ਕੀੜੇ ਦਾ ਹੀ ਇਕ ਰੂਪ ਹੈ। ਜੇਕਰ ਤੁਸੀਂ ਇਸਦੇ ਸਾਰੇ ਰੂਪਾਂ ਬਾਰੇ ਪਤਾ ਕਰਨਾ ਹੈ ਤਾਂ ਇਹ ਕਰੋ।

ਇਕ ਸੁੰਡੀ ਨੂੰ ਪਕੜ ਕੇ ਸ਼ੀਸ਼ੇ ਦੇ ਜਾਰ ਵਿਚ ਪਾ ਲਵੋ। ਇਸ ਵਿਚ ਕੁਝ ਹਰੇ ਪੱਤੇ ਵੀ ਰਖ ਦੇਵੋ। ਹੁਣ ਜਾਰ ਦਾ ਮੂੰਹ ਮਲਮਲ ਦੇ ਟੁਕੜੇ ਨਾਲ ਢਕ ਦੇਵੋ। ਤੁਸੀਂ ਵੇਖੋਗੇ ਕਿ ਇਹ ਸੁੰਡੀ ਤਾਂ ਬੜੀ ਪੇਟੂ ਹੈ। ਇਹ ਪੱਤਿਆਂ ਵਿਚ ਮੋਰੀਆਂ ਪਾ ਦੇਵੇਗੀ। ਰੋਜ਼ ਨਵੇਂ ਤਾਜ਼ੇ ਪੱਤੇ ਜਾਰ ਵਿਚ ਪਾਉ। ਜਿਉਂ ਜਿਉਂ ਸੁੰਡੀ ਪਿਤੇ ਖਾਵੇਗੀ ਇਹ ਮੋਟੀ ਹੁੰਦੀ ਜਾਵੇਗੀ।



ਫਿਰ ਤੁਸੀਂ ਇਕ ਦਿਨ ਵੇਖੋਗੇ ਕਿ ਸੁੰਡੀ ਤਾਂ ਅਲੋਪ ਹੋ ਗਈ। ਚੰਗੀ ਤਰ੍ਹਾਂ ਵੇਖੋਗੇ ਤਾਂ ਤੁਹਾਨੂੰ ਕਿਸੇ ਪੱਤੇ ਨਾਲ ਲਟਕ ਰਹੀ ਇਕ ਅਜੀਬ ਚੀਜ਼ ਵਿਖਾਈ ਦੇਵੇਗੀ। ਇਸ ਦਾ ਰੰਗ ਭੂਰਾ ਹੋਵੇਗਾ। ਇਹ ਇਸ ਤਰ੍ਹਾਂ ਲਗੇਗੀ ਜਿਵੇਂ ਇਸ ਵਿਚ ਜਾਨ ਨਾ ਹੋਵੇ। ਧਿਆਨ ਨਾਲ ਵੇਖਣ ਤੇ ਤੁਸੀਂ ਬੁਝ ਲਵੋਗੇ ਕਿ ਇਹ ਤਾਂ ਸੁੰਡੀ ਹੈ ਜਿਸਨੇ ਆਪਣੇ ਉਤੇ ਇਕ ਪਰਦਾ ਜਿਹਾ ਲਪੇਟ ਲਿਆ ਹੈ। ਇਸ ਖੋਲ ਨੂੰ ਕਕੂਨ ਕਹਿੰਦੇ ਹਨ। ਇਸ ਹਾਲਤ ਵਿਚ ਇਹ ਕੁਝ ਵੀ ਖਾਂਦੀ ਪੀਂਦੀ ਨਹੀਂ। ਵਿਗਿਆਨੀ ਇਸਨੂੰ ਪਿਊਪਾ ਆਖਦੇ ਹਨ।

ਇਸ ਪਿਊਪਾ ਨੂੰ ਹਰ ਰੋਜ਼ ਵੇਖਦੇ ਰਹੋ। ਫਿਰ ਇਕ ਦਿਨ ਤੁਸੀਂ ਜਾਰ ਵਿਚ ਫੜ ਫੜ ਦੀ ਆਵਾਜ਼ ਸੁਣੋਗੇ। ਇਹ ਕੀ ਹੋਇਆ ? ਜਾਰ ਵਿਚ ਵੇਖੋਗੇ ਤਾਂ ਇਕ ਸੁੰਦਰ ਤਿੱਤਲੀ ਬੈਠੀ ਦਿਸੇਗੀ। ਇਸ-ਦੀਆਂ 6 ਲਤਾਂ, ਦੋ ਜੋੜੇ ਖੰਭ ਅਤੇ ਦੋ ਟੋਹ-ਸਿੰਗੀਆਂ (ਟੋਹਣੀਆਂ) ਸਾਫ ਵਿਖਾਈ ਦੇਣਗੀਆਂ।

ਤੁਸੀਂ ਇਸ ਤਿੱਤਲੀ ਨੂੰ ਬਾਗ ਵਿਚ ਛਡ ਦੇਵੋ ਤੇ ਵੇਖੋ। ਜਲਦੀ ਹੀ ਇਸਨੂੰ ਇਕ ਸਾਥੀ ਮਿਲ ਜਾਵੇਗਾ। ਫਿਰ ਇਹ ਤਿੱਤਲੀ ਕਿਸੇ ਪੱਤੇ ਉਤੇ ਆਂਡੇ ਦੇਵੇਗੀ। ਆਂਡਿਆਂ ਵਿਚੋਂ ਤਿੱਤਲੀਆਂ ਨਹੀਂ ਨਿਕਲਣਗੀਆਂ ਸਗੋਂ ਸੁੰਡੀਆਂ ਨਿਕਲਣਗੀਆਂ। ਅਸਲ ਗਲ ਇਹ ਹੈ ਕਿ ਬਹੁਤੇ ਕੀੜਿਆਂ ਦਾ ਜੀਵਨ ਚਾਰ ਪੜਾਵਾਂ ਵਿਚੋਂ ਹੋ ਕੇ ਗੁਜ਼ਰਦਾ ਹੈ। ਪਹਿਲਾਂ ਕੀੜੇ ਆਂਡੇ ਦਿੰਦੇ ਹਨ। ਇਨ੍ਹਾਂ ਵਿਚੋਂ ਸੁੰਡੀਆਂ ਨਿਕਲਦੀਆਂ ਹਨ। ਸੁੰਡੀਆਂ ਪਿਊਪਾ ਵਿਚ ਵਟ ਜਾਂਦੀਆਂ ਹਨ। ਪਿਊਪਾ ਤੋਂ ਫਿਰ ਪੂਰਾ ਕੀੜਾ ਬਣਦਾ ਹੈ।

## *ਕੀੜਿਆਂ ਦਾ ਸਮਾਜੀ ਜੀਵਨ*

ਸਾਡੇ ਕੁਝ ਕੁ ਕੀੜੇ ਸਾਡੇ ਵਾਂਗ ਹੀ ਕਲੋਨੀਆਂ ਬਣਾ ਕੇ ਰਹਿੰਦੇ ਹਨ ਜਿਵੇਂ ਕਿ ਸਿਉਂਕਿ, ਸ਼ਹਿਦ ਦੀਆਂ ਮੱਖੀਆਂ ਅਤੇ ਕੀੜੀਆਂ ਆਦਿ। ਘਰਾਂ ਵਿਚ ਘਰਘੀਣ ਮਿੱਟੀ ਦਾ ਘਰ ਬਣਾ ਕੇ ਰਹਿੰਦੀ ਹੈ। ਪੀਲੀਆਂ ਭਰਿੰਡਾਂ ਛੱਤਾ ਬਣਾ ਕੇ ਇਕੱਠਾ ਰਹਿਣਾ ਪਸੰਦ ਕਰ-ਦੀਆਂ ਹਨ। ਆਉ ਅਜਿਹੇ ਕੀੜਿਆਂ ਵਿਚੋਂ ਸ਼ਹਿਦ ਦੀ ਮੱਖੀ ਦੇ ਸਮਾਜਿਕਜੀਵਨ ਬਾਰੇ ਵਿਚਾਰ ਕਰੀਏ।

## *ਸ਼ਹਿਦ ਦੀ ਮੱਖੀ ਦਾ ਸਮਾਜਕ ਜੀਵਨ*

ਸ਼ਹਿਦ ਦੀਆਂ 'ਮੱਖੀਆ ਇਕੱਲੀਆਂ ਨਹੀਂ ਰਹਿੰਦੀਆਂ'। ਹਜ਼ਾਰਾਂ ਮੱਖੀਆਂ ਇਕੱਠੀਆਂ ਇਕ ਛੱਤੇ ਵਿਚ ਰਹਿੰਦੀਆਂ ਹਨ। ਇਹ ਇਕ ਦੂਜੇ ਨਾਲ ਹੱਥ ਵਟਾਉਂਦੀਆਂ ਹਨ ਤੇ ਰਲ ਮਿਲ ਕੇ ਜੀਵਨ ਬਿਤਾਉਂਦੀਆਂ ਹਨ। ਛੱਤੇ ਵਿਚ ਵਖ ਵਖ ਪ੍ਰਕਾਰ ਦੀਆਂ ਮੱਖੀਆਂ ਹੁੰਦੀਆਂ ਹਨ। ਹਰ ਪ੍ਰਕਾਰ ਦੀਆਂ ਮੱਖੀਆਂ ਇਕ ਖਾਸ ਕੰਮ ਕਰਦੀਆਂ ਹਨ। ਸਾਰੀਆਂ ਛੱਤੇ ਦੀ ਭਲਾਈ ਲਈ ਕੰਮ ਕਰਦੀਆਂ ਹਨ। ਅਜਿਹੇ ਕੀੜਿਆਂ ਨੂੰ, ਜੋ ਇਸ ਪ੍ਰਕਾਰ ਦਾ ਜੀਵਨ ਬਤੀਤ ਕਰਦੇ ਹਨ, ਅਸੀਂ ਸਮਾਜਿਕ ਕੀੜੇ ਆਖਦੇ ਹਾਂ।

ਸ਼ਹਿਦ ਦੀਆਂ ਮੱਖੀਆਂ ਦੀ ਇਕ ਕਲੋਨੀ ਭਾਵ ਛੱਤੇ ਵਿਚ 80,000 ਦੇ ਲਗਭਗ ਮੱਖੀਆਂ ਹੁੰਦੀਆਂ ਹਨ ਇਨ੍ਹਾਂ ਸਾਰੀਆਂ ਵਿਚੋਂ ਇਕ ਰਾਣੀ ਮੱਖੀ ਹੁੰਦੀ ਹੈ। ਸਾਰੇ ਇਸਦਾ ਹੁਕਮ ਮੰਨਦੇ ਹਨ। 200 ਦੇ ਲਗਭਗ ਨਖੱਟੂ ਮੱਖੀਆਂ ਹੁੰਦੀਆਂ ਹਨ। ਇਹ ਵੇਹਲੜ ਕੋਈ ਕੰਮ ਨਹੀਂ ਕਰਦੀਆਂ। ਬਾਕੀਆਂ ਨੂੰ ਕਾਮੇ ਆਖਦੇ ਹਨ।




## ਰਾਣੀ ਮੱਖੀ

ਰਾਣੀ ਮੱਖੀ ਸਾਰੀਆਂ ਤੋਂ ਉੱਚੇ ਕਦ ਵਾਲੀ ਹੁੰਦੀ ਹੈ। ਇਸ ਦਾ ਕੰਮ ਅੰਡੇ ਦੇਣਾ ਹੈ। ਇਹਨਾਂ ਅੰਡਿਆਂ ਵਿਚੋਂ ਤਿੰਨ ਪ੍ਰਕਾਰ ਦੀਆਂ ਮੱਖੀਆਂ ਪੈਦਾ ਹੁੰਦੀਆਂ ਹਨ। ਇਸ ਲਈ ਇਹ ਸਾਰੀਆਂ ਮੱਖੀਆਂ ਦੀ ਮਾਂ ਹੁੰਦੀ ਹੈ। ਇਹ ਸ਼ਾਹੀ ਭੋਜਨ ਖਾਂਦੀ ਹੈ। ਬਾਕੀ ਮੱਖੀਆਂ ਨੂੰ ਅਜਿਹਾ ਭੋਜਨ ਨਹੀਂ ਮਿਲਦਾ। ਕਈ ਕਾਮੇ ਇਸਦੀ ਦੇਖ ਭਾਲ ਵਿਚ ਰੁੱਝੇ ਹੁੰਦੇ ਹਨ। ਇਹ ਇਕ ਖਾਨੇ ਵਿਚ ਇਕ ਹੀ ਅੰਡਾ ਦਿੰਦੀ ਹੈ। ਜੇ ਇਹ ਉੱਡ ਕੇ ਕਿਤੇ ਹੋਰ ਜਾਵੇ ਤਾਂ ਸਾਰੀਆਂ ਮੱਖੀਆਂ ਇਸਦੇ ਪਿੱਛੇ ਪਿੱਛੇ ਜਾਂਦੀਆਂ ਹਨ।

ਇਨ੍ਹਾਂ ਦੀ ਜ਼ਬਾਨ ਬੜੀ ਛੋਟੀ ਹੁੰਦੀ ਹੈ। ਇਨ੍ਹਾਂ ਦੀਆਂ ਪਿਛਲੀਆਂ ਲਤਾਂ ਤੇ ਪੋਲਨ ਇਕੱਠਾ ਕਰਨ ਵਾਲਾ ਥੈਲਾ ਵੀ ਨਹੀਂ ਹੁੰਦਾ ਇਸ ਕਰਕੇ ਇਹ ਫੁੱਲਾਂ ਦਾ ਧੂੜਾ ਇਕੱਠਾ ਨਹੀਂ ਕਰ ਸਕਦੇ। ਇਹ ਵੇਹਲੇ ਹੀ ਰਹਿੰਦੇਹਨਜੇਇਨ੍ਹਾਂ ਦੀ ਗਿਣਤੀ ਕੁਝ ਜ਼ਿਆਦਾ ਹੋ ਜਾਵੇ ਤਾਂ ਕਾਮੇ ਇਨ੍ਹਾਂ ਨੂੰ ਮਾਰ ਦਿੰਦੇ ਹਨ।ਇਹ ਸਿਰਫ ਇਕ ਹੀ ਕੰਮ ਕਰਦੇ ਹਨ। ਇਕ ਨਖੱਟੂ ਰਾਣੀ ਮੱਖੀ ਨਾਲ ਮਿਲਾਪ ਕਰਦਾ ਹੈ। ਇਸ ਮਿਲਾਪ ਦੁਆਰਾ ਰਾਣੀ ਮੱਖੀ ਆਂਡੇ ਦਿੰਦੀ ਹੈ।

## ਕਾਮੇ



ਇਸ ਕਿਸਮ ਦੀਆਂ ਮੱਖੀਆਂ ਛੱਤੇ ਵਿਚ ਸਭ ਤੋਂ ਮਹੱਤਵਪੂਰਨ ਕੰਮ ਕਰਦੀਆਂ ਹਨ। ਇਨ੍ਹਾਂ ਦਾ ਕੱਦ ਰਾਣੀ ਮੱਖੀਅਤੇ ਨਖੱਟੂਆਂ ਤੋਂ ਛੋਟਾ ਹੁੰਦਾ ਹੈ। ਇਨ੍ਹਾਂ ਦੀਆਂ ਪਿਛਲੀਆਂ ਲਤਾਂ ਤੇ ਪੋਲਨ (ਪਰਾਗ) ਥੈਲੇ ਹੁੰਦੇ ਹਨ। ਇਨ੍ਹਾਂ ਵਿਚ ਇਹ ਫੁੱਲਾਂ ਦਾ ਧੂੜਾ ਇਕੱਠਾ ਕਰਦੇ ਹਨ।

ਇਨ੍ਹਾਂ ਦੇ ਸਰੀਰ ਵਿਚ ਕੁਝ ਗੁੰਥੀਆਂ (ਗਲੈਂਡ) ਹੁੰਦੀਆਂ ਹਨ। ਇਨ੍ਹਾਂ ਵਿਚੋਂ ਮੋਮ ਨਿਕਲਦੀ ਹੈ। ਇਸ ਨਾਲ ਇਹ ਛੱਤੇ ਵਿਚ ਨਵੇਂ ਖਾਨੇ ਬਣਾਉਂਦੀਆਂ ਹਨ। ਪੋਲਨ ਇਕੱਠਾ ਕਰਕੇ ਇਹ ਸਾਰੀ ਕਲੋਨੀ ਦਾ ਪੇਟ ਭਰਦੀਆਂ ਹਨ। ਰਾਣੀ ਮੱਖੀ ਲਈ ਸ਼ਾਹੀ ਭੋਜਨ ਵੀ ਇਹ ਹੀ ਇਕੱਠਾ ਕਰਦੀਆਂ ਹਨ। ਛੱਤੇ ਦੇ ਖਾਨਿਆਂ ਦੀ ਸਫਾਈ ਵੀ ਇਨ੍ਹਾਂ ਦੇ ਜ਼ਿੰਮੇ ਹੀ ਹੁੰਦੀ ਹੈ। ਜੇਕਰ ਨਖੱਟੂਆਂ ਦੀ ਗਿਣਤੀ ਵਧ ਜਾਵੇ ਤਾਂ ਇਨਾਂ ਨੂੰ ਮਾਰਨ ਦੀਜ਼ਿੰਮੇਂਵਾਰੀ ਵੀ ਇਨ੍ਹਾਂ ਦੀ ਹੀ ਹੈ।

ਕੁਝ ਕਾਮੇ ਛੱਤੇ ਦੀ ਰਾਖੀ ਕਰਦੇ ਹਨ। ਜੇਕਰ ਕੋਈ ਵੈਰੀ ਛੱਤੇ ਨੂੰ ਹਾਨੀ ਪਹੁੰਚਾਉਣ ਦੀ ਕੋਸ਼ਿਸ਼ ਕਰੇ ਤਾਂ ਇਹ ਝਟ ਮੁਕਾ-ਬਲੇ ਲਈ ਤਿਆਰ ਹੋ ਜਾਂਦੇ ਹਨ। ਲੜਨ ਲਈ ਇਨ੍ਹਾਂ ਪਾਸ ਇਕੋ ਹਥਿਆਰ ਹੈ। ਇਨ੍ਹਾਂ ਦੇ ਢਿੱਡ ਪਿਛੇ ਡੰਗ ਹੁੰਦਾ ਹੈ। ਇਸ ਵਿਚੋਂ ਜ਼ਹਿਰੀਲਾ ਪਦਾਰਥ ਨਿਕਲਦਾ ਹੈ। ਕੁਝ ਕਾਮੇ ਆਪਣੇ ਖੰਭਾਂ ਨੂੰ ਹਿਲਾ ਹਿਲਾ ਕੇ ਛੱਤੇ ਵਿਚ ਤਾਜ਼ਾ ਹਵਾ ਭੇਜਦੇ ਰਹਿੰਦੇ ਹਨ। ਛੱਤੇ ਦੇ ਕੁਝ ਖਾਨੇ ਸਟੋਰ ਵਜੋਂ ਵੀ ਵਰਤੇ ਜਾਂਦੇ ਹਨ। ਇਨ੍ਹਾਂ ਵਿਚ ਇਹ ਸ਼ਹਿਦ ਤੇ ਪੋਲਨ ਇਕੱਠਾ ਕਰਦੇ ਰਹਿੰਦੇ ਹਨ। ਤੁਸੀਂ ਵੇਖ ਹੀ ਲਿਆ ਹੈ ਕਿ ਇਨ੍ਹਾਂ ਨਿਕੇ ਨਿਕੇ ਕੀੜਿਆਂ ਵਿਚ ਕਿੰਨਾ ਏਕਾ ਹੈ। ਇਹ ਇਕ ਦੂਜੇ ਦੇ ਮੋਢੇ ਨਾਲ ਮੋਢਾ ਜੋੜ ਕੇ ਆਪਣੀ ਕਲੋਨੀ ਦੀ ਭਲਾਈ ਲਈ ਕੰਮ ਕਰਦੇ ਹਨ।

## ਵਖ ਵਖ ਪ੍ਰਕਾਰ ਦੇ ਕੀੜੇ ਮਕੌੜੇ

ਭਾਂਤ ਭਾਂਤ ਦੇ ਕੀੜੇ ਮਕੌੜੇ ਸਾਡੇ ਆਲੇ ਦੁਆਲੇ ਮਿਲਦੇ ਹਨ। ਇਹ ਅਡ ਅਡ ਪ੍ਰਕਾਰ ਦੀ ਖੁਰਾਕ ਖਾਂਦੇ ਹਨ। ਇਨ੍ਹਾਂ ਦੇ ਰਹਿਣ ਸਥਾਨ ਇਨ੍ਹਾਂ ਦੀ ਖੁਰਾਕ ਅਨੁਸਾਰ ਭਿੰਨ ਭਿੰਨ ਹਨ। ਮਨੁੱਖ ਕਈ ਸਦੀਆਂ ਤੋਂ ਇਨ੍ਹਾਂ ਨਾਲ ਲੜਾਈ ਕਰਦਾ ਆ ਰਿਹਾ ਹੈ। ਅਜੇ ਤਕ ਇਨ੍ਹਾਂ ਨੂੰ ਹਰਾ ਨਹੀਂ ਸਕਿਆ। ਅਸੀਂ ਹਰ ਸਾਲ ਮੱਛਰ, ਮੱਖੀਆਂ, ਟਿੱਡੀਆਂ ਆਦਿ ਘਰਾਂ ਵਿਚੋਂ ਮਾਰਦੇ ਹਾਂ। ਇਹ ਅਗਲੇ ਸਾਲ ਫਿਰ ਸਾਡੇ ਸਾਹਮਣੇ ਆ ਜਾਂਦੇ ਹਨ। ਆਉ ਵੇਖੀਏ ਕਿ ਇਹ ਕਿਥੇ ਕਿਥੇ ਮਿਲਦੇ ਹਨ ਅਤੇ ਇਨ੍ਹਾਂ ਦਾ ਜੀਵਨ ਕਿਹੋ ਜਿਹਾ ਹੈ।

ਕੀੜੇ ਫੁੱਲਾਂ ਦੇ ਬੜੇ ਰਸੀਏ ਹਨ। ਬਾਗਾਂ ਅਤੇ ਖੇਤਾਂ ਵਿਚ ਇਹ ਫੁੱਲਾਂ ਦੁਆਲੇ ਝੁਰਮਟ ਪਾਈ ਬੜੇ ਮਨਮੋਹਕ ਦਿਖਾਈ ਦਿੰਦੇ ਹਨ। ਤਿੱਤਲੀਆਂ, ਕਾਲੇ ਭੰਵਰੇ, ਅਤੇ ਭਰਿੰਡਾਂ ਬਾਗਾਂ ਵਿਚ ਆਮ ਵੇਖੀਆਂ ਗਈਆਂ ਹਨ। ਸ਼ਹਿਦ ਦੀਆਂ ਮੱਖੀਆਂ ਫੁੱਲਾਂ ਦੇ ਰਸ ਤੋਂ ਸ਼ਹਿਦ ਬਣਾਉਣ ਵਿਚ ਰੁਝੀਆਂ ਰਹਿੰਦੀਆਂ ਹਨ।

## ਤਿੱਤਲੀਆਂ

ਇਹ ਸੁੰਦਰ ਦੇ ਸ਼ੋਖ ਕੀੜੇ ਬੜੇ ਨਟਖਟ ਹਨ। ਇਨ੍ਹਾਂ ਦੇ ਖੰਭ ਮੋਰ ਦੇ ਖੰਭਾਂ ਵਾਂਗ ਬੜੇ ਸੁੰਦਰ ਤੇ ਨਮੂਨੇਦਾਰ ਹੁੰਦੇ ਹਨ, ਚਿੱਤਰ ਵਿਚ ਵੇਖੋ ਇਨ੍ਹਾਂ ਦੇ ਖੰਭਾਂ ਤੇ ਧੂੜਾ ਜਿਹਾ ਹੁੰਦਾ ਹੈ। ਜੇ ਤਿੱਤਲੀ ਹਥ ਵਿਚ ਫੜੀਏ ਤਾਂ ਇਹ ਹਥਾਂ ਨੂੰ ਲਗ ਜਾਂਦਾ ਹੈ। ਫੁੱਲ ਤੇ ਬੈਠੀ ਤਿੱਤਲੀ ਆਪਣੇ ਖੰਭ ਫੈਲਾਉਂਦੀ ਤੇ ਬੰਦ ਕਰਦੀ ਰਹਿੰਦੀ ਹੈ।

ਇਹ ਫੁੱਲਾਂ ਦਾ ਰਸ ਚੂਸਕੇ ਗੁਜ਼ਾਰਾ ਕਰਦੀਆਂ ਹਨ। ਇਨ੍ਹਾਂ ਦੀਆਂ ਅੱਖਾਂ ਬੜੀਆਂ ਮੋਟੀਆਂ ਹੁੰਦੀਆਂ ਹਨ। ਤਿੱਤਲੀਆਂ ਜਲਦੀ ਜਲਦੀ ਹਥ ਨਹੀਂ ਆਉਂਦੀਆਂ।


ਤਿੱਤਲੀ

ਰਾਤ ਵੇਲੇ ਇਹ ਫੁੱਲਾਂ ਹੇਠ ਛੁੱਪ ਜਾਂਦੀਆਂ ਹਨ। ਇਹ ਕਈ ਰੰਗਾਂ ਦੀਆਂ ਹੁੰਦੀਆਂ ਹਨ। ਕੁਝ ਪੀਲੀਆਂ, ਲਾਲ ਜਾਂ ਨੀਲੀਆਂ ਹੁੰਦੀਆਂ ਹਨ। ਕੁਝ ਚਿੱਤਕਬਰੀਆਂ ਤੇ ਕੁਝ ਇਕ ਉਤੇ ਟਿਮਕਣੇ ਹੁੰਦੇ ਹਨ। ਕੁਝ ਤਿੱਤਲੀਆਂ ਸਫੈਦ ਵੀ ਹੁੰਦੀਆਂ ਹਨ। ਇਹਨਾਂ ਦੇ ਖੰਭਾਂ ਤੇ ਕਾਲੇ ਟਿਮਕਣੇ ਹੁੰਦੇ ਹਨ। ਗੋਭੀ ਦੀ ਤਿੱਤਲੀ ਇਸੇ ਤਰ੍ਹਾਂ ਦਾ ਕੀੜਾ ਹੈ।

## ਪਤੰਗੇ ਜਾਂ ਪਰਵਾਨੇ

ਰਾਤ ਵੇਲੇ ਬਿਜਲੀ ਦੇ ਜਗਦੇ ਬਲਬ ਦੁਆਲੇ ਤੁਸੀਂ ਕੀੜੇ ਉਡਦੇ ਵੇਖੇ ਹੋਣਗੇ। ਇਨ੍ਹਾਂ ਵਿਚੋਂ ਕੁਝ ਕੀੜੇ ਤਿੱਤਲੀਆਂ ਨਾਲ ਰਲਦੇ ਮਿਲਦੇ ਹਨ। ਇਨ੍ਹਾਂ ਨੂੰ ਪਤੰਗੇ ਜਾਂ ਪਰਵਾਨੇ ਆਖਦੇ ਹਨ। ਕੁਝ ਲੋਕ ਇਹਨਾਂ ਨੂੰ ਭਮੱਕੜ ਵੀ ਆਖਦੇ ਹਨ। ਤਿੱਤਲੀਆਂ ਤੋਂ ਇਹ ਇਕ ਗਲ ਵਿਚ ਵਖਰੇ ਹਨ। ਇਨ੍ਹਾਂ ਦੀਆਂ ਟੋਹ ਸਿੰਗੀਆਂ (ਟੋਹਣੀਆਂ) ਪੰਛੀ ਦੇ ਖੰਭ ਵਰਗੀਆਂ ਹੁੰਦੀਆਂ ਹਨ। ਤਿੱਤਲੀ ਦੀਆਂ ਟੋਹ ਸਿੰਗੀਆਂ ਛੜੀ ਵਰਗੀਆਂ ਹੁੰਦੀਆਂ ਹਨ।



ਇਹ ਰਾਤ ਨੂੰ ਖਾਣਾ ਖਾਂਦੇ ਹਨ। ਇਹਨਾਂ ਦਾ ਖਾਣਾ ਛੋਟੇ ਛੋਟੇ ਹੋਰ ਕੀੜੇ ਹਨ। ਇਹ ਉੱਡਦੇ ਵੀ ਰਾਤ ਨੂੰ ਹਨ। ਇਨ੍ਹਾਂ ਦੇ ਸਰੀਰ ਉਤੇ ਬਰੀਕ ਬਰੀਕ ਧੂੜਾ ਤਿੱਤਲੀਆਂ ਤੋਂ ਜ਼ਿਆਦਾ ਮਾਤਰਾ ਵਿਚ ਹੁੰਦਾ ਹੈ।

ਕੁਝ ਪਤੰਗਿਆਂ ਦੇ ਰੰਗ ਬੜੇ ਸ਼ੋਖ ਹੁੰਦੇ ਹਨ ਜਿਵੇਂ ਕਿ ਹਾਕ ਪਤੰਗਾ। ਕਈਆਂ ਦਾ ਰੰਗ ਬੜਾ ਘਸਮੈਲਾ ਜਿਹਾ ਹੁੰਦਾ ਹੈ।

## ਪਰੇਇੰਗ ਮੈਂਟਸ

ਇਹ ਕੀੜਾ ਵੀ ਬਾਗਾਂ ਵਿਚ ਆਮ ਵੇਖਿਆ ਗਿਆ ਹੈ। ਇਸ ਦਾ ਰੰਗ ਹਰਾ ਜਾਂ ਸੁੱਕੇ ਘਾਹ ਵਰਗਾ ਹੁੰਦਾ ਹੈ। ਇਹ ਆਪਣੇ ਖੰਭ ਹਮੇਸ਼ਾਂ ਆਪਣੀ ਪਿੱਠ ਉੱਤੇ ਸਵਾਰ ਕੇ ਰਖਦਾ ਹੈ। ਸਿਰਫ ਉੱਡਣ ਵੇਲੇ ਹੀ ਖੋਲ੍ਹਦਾ ਹੈ। ਇਸਦੀਆਂ ਅਗਲੀਆਂ ਲਤਾਂ ਉੱਤੇ ਕੰਡਿਆਂ ਵਰਗੇ ਅੰਗ ਹੁੰਦੇ ਹਨ। ਇਨ੍ਹਾਂ ਲਤਾਂ ਨਾਲ ਇਹ ਆਪਣੇ ਸ਼ਿਕਾਰ ਨੂੰ ਫੜ ਕੇ ਖਾਂਦਾ ਹੈ।




ਪਰੇਇੰਗ ਮੈਂਟਸ

## ਪੱਤਾ ਕੀੜਾ

ਇਸਦਾ ਨਾਂ ਪੱਤਾ ਕੀੜਾ ਇਸ ਕਰਕੇ ਹੈ ਕਿਉਂਕਿ ਇਸਦੇ ਖੰਭਾਂ ਦੀ ਸ਼ਕਲ ਬਿਲਕੁਲ ਪੱਤੇ ਵਰਗੀ ਹੁੰਦੀ ਹੈ। ਇਸਦਾ ਕੱਦ ਕਈ ਵੇਰ 8.5 ਸੈਂਟੀਮੀਟਰ ਦੇ ਲਗਭਗ ਹੋ ਜਾਂਦਾ ਹੈ। ਇਸਦੀ ਸ਼ਕਲ ਪੱਤੇ ਵਰਗੀ ਹੋਣ ਕਰਕੇ ਇਹ ਆਪਣੇ ਆਪ ਨੂੰ ਆਸਾਨੀ ਨਾਲ ਪੱਤਿਆਂ ਵਿਚ ਛੁਪਾ ਲੈਂਦਾ ਹੈ। ਪੱਤੇ ਕੀੜੇ ਦਾ ਕਦ 12-ਸੈਂਟੀ ਮੀਟਰ ਹੁੰਦਾ ਹੈ।



ਕੁਝ ਕੀੜੇ ਤਾਂ ਸਾਡੇ ਸ਼ਰੀਕ ਬਣੇ ਬੈਠੇ ਹਨ। ਇਹ ਸਾਡੇ ਘਰਾਂ ਵਿਚ ਹੀ ਰਹਿੰਦੇ ਹਨ। ਭੋਜਨ ਵੀ ਇਥੋਂ ਹੀ ਪ੍ਰਾਪਤ ਕਰਦੇ ਹਨ। ਸਾਡੇ ਟਰੰਕਾਂ ਵਿਚ ਊਨੀ ਤੇ ਰੇਸ਼ਮੀ ਕਪੜਿਆਂ ਨੂੰ ਟਿੱਡੀਆਂ ਖਾ ਜਾਂਦੀਆਂ ਹਨ। ਇਸੇਤਰ੍ਹਾਂ ਕਪੜਾ ਖਾਣ ਵਾਲਾ ਪਤੰਗਾ ਵੀ ਇਨ੍ਹਾਂ ਵਸਤਾਂ ਦਾ ਨੁਕਸਾਨ ਕਰ ਦਿੰਦਾ ਹੈ। ਰਸੋਈ ਵਿਚ ਕੱਕਰੋਚ ਆਟਾ ਖਾਂਦਾ ਹੈ। ਦਾਲਾਂ ਆਦਿ ਨੂੰ ਢੋਰੇ ਅਤੇ ਸੁੱਸਰੀਆਂ ਆਪਣਾ ਆਹਾਰ ਬਣਾਉਂਦੀਆਂ ਹਨ। ਸਾਡੀਆਂ ਕਿਤਾਬਾਂ ਲੈਪਿਸਮਾ ਕੀੜਾ ਛਾਣਨੀ ਕਰ ਦਿੰਦਾ ਹੈ।

## ਢੋਰਾ

ਇਹ ਬੜੀ ਛੋਟੀ ਜਿਹੀ ਭੂੰਡੀ ਹੈ । ਇਸ ਦਾ ਰੰਗ ਭੂਰਾ ਹੁੰਦਾ ਹੈ ਇਸਦਾ ਕੱਦ ਦੋ ਮਿਲੀਮੀਟਰ ਦੇ ਕਰੀਬ ਹੁੰਦਾ ਹੈ। ਇਸ ਕੀੜੇ ਦੇ ਉਪਰਲੇ ਖੰਭ ਚਮੜੇ ਵਾਂਗ ਸਖਤ ਹੁੰਦੇ ਹਨ। ਇਨ੍ਹਾਂ ਹੇਠ ਇਸਦੇ ਉਡਣ ਵਾਲੇ ਖੰਭ ਢੱਕੇ ਰਹਿੰਦੇ ਹਨ । ਇਹ ਕੀੜਾ ਦਾਲਾਂ ਦੇ ਦਾਣਿਆਂ ਉਤੇ ਆਂਡੇ ਦਿੰਦਾ ਹੈ। ਦਾਲਾਂ ਹੀ ਇਸਦੀ ਮਨ-ਭਾਉਂਦੀ ਖੁਰਾਕ ਹਨ। ਆਂਡਿਆਂ ਵਿਚੋਂ ਲਾਰਵੇ ਨਿਕਲ ਆਉਂਦੇ ਹਨ । ਇਹ ਲਾਰਵੇ ਆਂਡਿਆਂ ਵਿਚੋਂ ਨਿਕਲਦੇ ਹੀ ਦਾਣਿਆਂ ਉਤੇ ਹੱਲਾ ਬੋਲ ਦਿੰਦੇ ਹਨ। ਇਹ ਬੜੇ ਪੇਟੂ ਹੁੰਦੇ ਹਨ।

ਇਹ ਤਿੱਖੇ ਜਬਾੜਿਆਂ ਨਾਲ ਦਾਣਿਆਂ ਵਿਚ ਮੋਰੀਆਂ ਪਾ ਦਿੰਦੇ ਹਨ। ਲਾਰਵਿਆਂ ਦਾ ਰੰਗ ਸਫੈਦ ਹੁੰਦਾ ਹੈ। ਇਨ੍ਹਾਂ ਤੋਂ ਬਚਣ ਲਈ ਦਾਲਾਂ ਨੂੰ ਚੰਗੀ ਤਰ੍ਹਾਂ ਧੁੱਪੇ ਸੁਕਾਉਣਾ ਚਾਹੀਦਾ ਹੈ ਤਾਂ ਜੋ ਗਰਮੀ ਨਾਲ ਇਹਨਾਂ ਦੇ ਅੰਡੇ ਨਾਸ ਹੋ ਜਾਣ।







## ਸੁੱਸਰੀ

ਇਹ ਵੀ ਢੋਰੇ ਵਰਗਾ ਹੀ ਕੀੜਾ ਹੈ। ਇਸਦਾ ਰੰਗ ਵੀ ਨਸਵਾਰੀ ਹੁੰਦਾ ਹੈ। ਪਰ ਇਸਦੀ ਲੰਬਾਈ ਇਸਦੇ ਸਰੀਰ ਦੀ ਚੌੜਾਈ ਨਾਲੋਂ ਜ਼ਿਆਦਾ ਹੁੰਦੀ ਹੈ। ਇਹ ਬੜਾ ਨਾਮੁਰਾਦ ਕੀੜਾ ਹੈ। ਇਹ ਕਣਕ ਦੇ ਦਾਣਿਆਂ ਵਿਚ ਮੋਰੀਆਂ ਪਾ ਦਿੰਦਾ ਹੈ। ਇਸ ਤਰ੍ਹਾਂ ਇਹ ਸਾਡੇ ਖਾਣ ਯੋਗ ਨਹੀਂ ਰਹਿੰਦੀ।

## ਕੌਕਰੋਚ

ਘਰ ਦੀ ਰਸੋਈ ਵਿਚ ਤੁਸੀਂ ਇਸ ਨਾਲ ਮੁਲਾਕਾਤ ਕਰ ਸਕਦੇ ਹੋ। ਇਸਦੀਆਂ ਟੋਹ ਸਿੰਗੀਆਂ (ਟੋਹਣੀਆਂ) ਬੜੀਆਂ ਲੰਬੀਆਂ ਅਤੇ ਬਰੀਕ ਹੁੰਦੀਆਂ ਹਨ। ਇਹ ਆਟੇ ਤੇ ਗੁਜ਼ਾਰਾ ਕਰਦਾ ਹੈ। ਇਸ ਦਾ ਰੰਗ ਵੀ ਨਸਵਾਰੀ ਹੁੰਦਾ ਹੈ।

ਕੌਕਰੋਚ ਜਦੋਂ ਅਜੇ ਬੱਚਾ ਹੁੰਦਾ ਹੈ ਇਸਦੇ ਖੰਭ ਨਹੀਂ ਹੁੰਦੇ, ਹੌਲੀ ਹੌਲੀ ਇਸਦੇ ਖੰਭ ਆਉਂਦੇ ਹਨ।



ਕਾਕਰੋਚ

ਧਰਤੀ ਦੇ ਖੁਸ਼ਕ ਤੇ ਰੇਤਾਲੇ ਇਲਾਕੇ ਨੂੰ ਅਸੀਂ ਮਾਰੂਥਲ ਆਖਦੇ ਹਾਂ। ਇਥੇ ਬਾਰਸ਼ ਅਵਲ ਤਾਂ ਹੁੰਦੀ ਹੀ ਨਹੀਂ। ਜੇ ਕਰ ਹੋਵੇ ਵੀ ਤਾਂ ਸਾਲ ਵਿਚ ਇਕ ਅਧੀ ਵਾਰ ਹੁੰਦੀ ਹੈ। ਇਨ੍ਹਾਂ ਵੀਰਾਨ ਇਲਾਕਿਆਂ ਵਿਚ ਵੀ ਕੀੜੇ ਰਹਿੰਦੇ ਹਨ। ਇਨ੍ਹਾਂ ਖੁਸ਼ਕ ਇਲਾਕਿਆਂ ਵਿਚ ਅੱਕ ਦੇ ਪੌਦੇ ਆਮ ਉਗੇ ਹੁੰਦੇ ਹਨ। ਇਨ੍ਹਾਂ ਉਤੇ ਅੱਕ ਦੇ ਟਿੱਡੇ ਰਹਿੰਦੇ ਹਨ। ਇਸੇ ਤਰ੍ਹਾਂ ਟਿੱਡੀ ਦਲ ਬਾਰੇ ਤੁਸੀਂ ਸੁਣਿਆ ਹੀ ਹੋਵੇਗਾ। ਇਹ ਕੀੜਿਆਂ ਦੀ ਫੌਜ ਕਈ ਵੇਰ ਇਕੱਠੀ ਉਡਦੀ ਹੈ। ਇਹ ਹਰੇ ਭਰੇ ਖੇਤਾਂ ਤੇ ਵਾਦੀਆਂ ਨੂੰ ਪਲਾਂ ਵਿਚ ਚਟਮ ਕਰ ਜਾਂਦੀ ਹੈ। ਇਸ ਤੋਂ ਇਲਾਵਾ ਬੀਟਲ ਕੀੜੇ ਵੀ ਇਨ੍ਹਾਂ ਥਾਵਾਂ ਤੇ ਰਹਿੰਦੇ ਹਨ। ਇਨ੍ਹਾਂ ਦੀ ਉਪਰਲੀ ਸਖਤ ਖਲੜੀ ਹੋਣ ਕਾਰਣ ਇਹ ਇਸ ਪ੍ਰਕਾਰ ਦੇ ਖੁਸ਼ਕ ਵਾਤਾਵਰਨ ਵਿਚ ਰਹਿ ਸਕਦੇ ਹਨ।

## ਅੱਕ ਦਾ ਟਿੱਡਾ

ਇਸ ਕੀੜੇ ਦਾ ਨਾਂ ਅੱਕ ਦਾ ਟਿੱਡਾ ਇਸ ਲਈ ਹੈ ਕਿਉਂਕਿ ਇਹ ਅੱਕ ਦੇ ਪੱਤੇ ਖਾ ਕੇ ਹੀ ਗੁਜ਼ਾਰਾ ਕਰਦਾ ਹੈ। ਇਸਦਾ ਕੱਦ 2" ਲੰਮਬਾ ਹੁੰਦਾ ਹੈ। ਜਿਵੇਂ ਕਿ ਚਿੱਤਰ ਵਿਚ ਵਿਖਾਇਆ ਗਿਆ ਹੈ। ਇਸਦਾ ਪੇਟ ਪੀਲੇ ਤੇ ਨੀਲੇ ਰੰਗ ਦਾ ਹੁੰਦਾ ਹੈ। ਇਸਦੇ ਖੰਭਾਂ ਵਿਚ ਰੱਲੇ ਮਿਲੇ ਤਿੰਨ ਰੰਗ ਹੁੰਦੇ ਹਨ ਜਿਵੇਂ ਕਿ ਨੀਲਾ, ਪੀਲਾ ਅਤੇ ਨਸਵਾਰੀ। ਇਸਦੀਆਂ ਲਤਾਂ ਵੀ ਪੀਲੀਆਂ ਅਤੇ ਨੀਲੀਆਂ ਹੁੰਦੀਆਂ ਹਨ।

ਇਸਦੀਆਂ ਲਤਾਂ ਬੜੀਆਂ ਮਜ਼ਬੂਤ ਹੁੰਦੀਆਂ ਹਨ। ਇਹ ਟਪੂਸੀਆਂ ਮਾਰ ਮਾਰ ਕੇ ਚਲਦਾ ਹੈ। ਲੋੜ ਪੈਣ ਤੇ ਇਹ ਉਡਾਰੀ ਵੀ ਲਾ ਲੈਂਦਾ ਹੈ। ਇਸਦੇ ਜਬਾੜੇ ਬੜੇ ਸਖ਼ਤ ਤੇ ਤਿੱਖੇ ਹੁੰਦੇ ਹਨ। ਇਨ੍ਹਾਂ ਦੀ ਮਦਦ ਨਾਲ ਇਹ ਪੱਤਿਆਂ ਨੂੰ ਕੁੱਤਰਦਾ ਹੈ।



ਅੱਕ ਦਾ ਟਿੱਡਾ

## ਬੀਟਲ ਕੀੜਾ

ਇਹ ਕੀੜੇ ਕਾਲੇ ਜਾਂ ਭੂਰੇ ਰੰਗ ਦੇ ਹੁੰਦੇ ਹਨ। ਇਨ੍ਹਾਂ ਦੇ ਉਪਰਲੇ ਖੰਭ ਬੜੇ ਸਖਤ ਹੁੰਦੇ ਹਨ। ਇਹ ਹੇਠਲੇ ਖੰਭਾਂ ਨੂੰ ਢਕਕੇ ਰਖਦੇ ਹਨ। ਇਹ ਕੀੜੇ ਆਪਣੀਆਂ ਲਤਾਂ ਨਾਲ ਹੌਲੀ ਹੌਲੀ ਚਲਦੇ ਹਨ। ਇਹ ਉਡਾਰੀ ਵੀ ਲਾ ਲੈਂਦੇ ਹਨ।



ਬੀਟਲ ਕੀੜਾ

ਇਹ ਕੀੜੇ ਆਮ ਕਰਕੇ ਜ਼ਮੀਨ ਵਿਚ ਰਹਿੰਦੇ ਹਨ। ਇਨ੍ਹਾਂ ਵਿਚੋਂ ਕੁਝ ਡੰਗਰਾਂ ਦੇ ਗੋਹੇ ਵਿਚ ਵੀ ਰਹਿੰਦੇ ਹਨ। ਕਈ ਦਰਖਤਾਂ ਦੀਆਂ ਜੜਾਂ ਵਿਚ ਰਹਿੰਦੇ ਹਨ। ਇਨ੍ਹਾਂ ਦੀਆਂ ਲਤਾਂ ਬੜੀਆਂ ਮਜ਼-ਬੂਤ ਹੁੰਦੀਆਂ ਹਨ।

ਕੀੜੇ ਮਕੌੜਿਆਂ ਦੇ ਕੁਝ ਸਾਥੀ ਪਾਣੀ ਦੇ ਵਸਨੀਕ ਹਨ। ਇਹ ਦਰਿਆਵਾਂ, ਝੀਲਾਂ, ਛਪੜਾਂ ਅਤੇ ਤਲਾਵਾਂ ਵਿਚ ਰਹਿੰਦੇ ਹਨ। ਇਨ੍ਹਾਂ ਵਿਚੋਂ ਪ੍ਰਸਿਧ ਮੇ-ਮੱਖੀਆਂ,ਸਟੋਨ ਮੱਖੀਆਂ,ਡਰੇਗਨ ਮੱਖੀਆਂ,ਬਗ ਕੀੜੇ,ਪਾਣੀ ਦੀਆਂ ਬੀਟਲਾਂ, ਪਾਣੀ ਦੇ ਨੂੰਹੇ ਅਤੇ ਮੱਛਰ ਆਦਿ ਹਨ। ਇਨ੍ਹਾਂ ਵਿਚੋਂ ਕੁਝ ਤਾਂ ਸਾਰਾ ਜੀਵਨ ਹੀ ਪਾਣੀ ਵਿਚ ਰਹਿੰਦੇ ਹਨ। ਜਿਵੇਂ ਕਿ ਪਾਣੀ ਦਾ ਨੂੰਹਾਂ। ਕੁਝ ਜੀਵਨ ਦੇ ਪਹਿਲੇ ਦੋ ਤਿੰਨ ਪੜਾ ਹੀ ਪਾਣੀ ਵਿਚ ਗੁਜ਼ਾਰਦੇ ਹਨ ਜਿਵੇਂ ਕਿ ਮੱਛਰ, ਡਰੇਗਨ ਮੱਖੀਆਂ ਅਤੇ ਸਟੋਨ ਮੱਖੀਆਂ ਆਦਿ। ਪਾਣੀ ਦੇ ਕੀੜੇ ਤਰਦੇ ਹਨ। ਇਨ੍ਹਾਂ ਦੀਆਂ ਪਿਛਲੀਆਂ ਲਤਾਂ ਚੱਪੂਆਂ ਵਾਂਗ ਚੋੜੀਆਂ ਹੁੰਦੀਆਂ ਹਨ।

## ਡਰੈਗਨ ਮੱਖੀ

ਇਸ ਕੀੜੇ ਦੇ ਜੀਵਨ ਦੇ ਪਹਿਲੇ ਪੜਾਅ ਪਾਣੀ ਵਿਚ ਗੁਜ਼-ਰਦੇ ਹਨ। ਜਵਾਨ ਹੁੰਦਿਆਂ ਸਾਰ ਇਹ ਕੀੜਾ ਹਵਾ ਵਿਚ ਉਡਾਰੀਆਂ ਮਾਰਦਾ ਹੈ। ਇਹ ਬੜੇ ਤੇਜ਼ ਉਡਾਰੂ ਹੁੰਦੇ ਹਨ। ਇਹ ਕੀੜਾ 1 ਸਕਿੰਟ ਵਿਚ 10 ਮੀਟਰ ਲੰਮਬੀਉਡਾਰੀ ਲਾ ਲੈਂਦਾ ਹੈ। ਇਹ ਪਾਣੀ ਦੇ ਕੰਢਿਆਂ ਤੇ ਰਹਿੰਦੇ ਹਨ। ਇਨ੍ਹਾਂ ਦਾ ਸ਼ਿਕਾਰ ਛੋਟੇ ਛੋਟੇ ਹੋਰ ਕੀੜੇ ਮਕੌੜੇ ਹਨ। ਇਨ੍ਹਾਂ ਕੀੜਿਆਂ ਦਾ ਪੇਟ ਬੜਾ ਲੰਮਬਾਹੁੰਦਾ ਹੈ।'ਹੇਠਾਂ ਚਿੱਤਰ ਵਿਚ ਵੇਖੋ। ਇਸਦੇ ਲਾਰਵੇ ਗੱਲਫੜਿਆਂ ਰਾਹੀਂ ਸਾਹ ਲੈਂਦੇ ਹਨ। ਵਡੀ ਤੋਂ ਵਡੀ ਡਰੈਗਨ ਮੱਖੀ ਦਾ ਕੱਦ ਖੰਭਾ ਦਾਅ ਕੋਈ 10 ਸੈਂਟੀਮੀਟਰ ਹੁੰਦਾ ਹੈ। ਇਨ੍ਹਾਂ ਦੇ ਖੰਭ ਬੜੇ ਪਤਲੇ ਹੁੰਦੇ ਹਨ। ਇਹ ਕਈ ਰੰਗਾਂ ਦੀਆਂ ਹੁੰਦੀਆਂ ਹਨ। ਕਈਆਂ ਦੇ ਖੰਭਾਂ ਤੇ ਟਿੱਮਕਣੇ ਜਾਂ ਧਾਰੀਆਂ ਵੀ ਹੁੰਦੀਆਂ ਹਨ। ਇਨ੍ਹਾਂ ਦੀਆਂ ਅੱਖਾਂ ਬੜੀਆਂ ਮੋਟੀਆਂ ਮੋਟੀਆਂ ਹੁੰਦੀਆਂ ਹਨ। ਇਸੇ ਕਰ ਕੇ ਇਹ ਆਪਣੇ ਸ਼ਿਕਾਰ ਨੂੰ ਦੂਰੋਂ ਹੀ ਵੇਖ ਲੈਂਦੀਆਂ ਹਨ। ਇਨ੍ਹਾਂ

ਦੇ ਜਬਾੜੇ ਵੀ ਬੜੇ ਤਿੱਖੇ ਤੇ ਮਜਬੂਤ ਹੁੰਦੇ ਹਨ।


ਡਰੈਗਨ ਮੱਖੀ

## ਪਾਣੀ ਦਾ ਨੂੰਹਾਂ

ਇਹ ਕੀੜਾ ਹਮੇਸ਼ਾਂ ਹੀ ਪਾਣੀ ਵਿਚ ਰਹਿੰਦਾ ਹੈ। ਇਸਨੂੰ ਪਾਣੀ ਦਾ ਬਿੱਛੂ ਜਾਂ ਨੂੰਹਾਂ ਵਿਸ ਲਈ ਆਖਦੇ ਹਨ ਕਿਉਂਕਿ ਇਸ-ਦੀਆਂ ਅਗਲੀਆਂ ਲਤਾਂ ਬਿਲਕੁਲ ਨੂੰਹੇ ਵਰਗੀਆਂ ਹੁੰਦੀਆਂ ਹਨ।


ਪਾਣੀ ਦਾ ਨੂੰ...

ਇਸਦੇ ਢੂੰਗੇ ਤੇ ਨਲਕੀ ਵਰਗੀ ਪੂਛ ਹੁੰਦੀ ਹੈ। ਇਸ ਦੁਆਰਾ ਕੀੜਾ ਵਾਤਾਵਰਣ ਵਿਚੋਂ ਹਵਾ ਪ੍ਰਾਪਤ ਕਰਦਾ ਹੈ ਅਤੇ ਸਾਹ ਲੈਂਦਾ ਹੈ। ਇਸਦੀ ਲੰਬਾਈ ਕੋਈ 4.5 ਸੈਂਟੀਮੀਟਰ ਹੁੰਦੀ ਹੈ।

## ਪਾਣੀ ਦੀ ਬੱਗ ਜਾਂ ਬੈਲੋਸਟੋਮਾ

ਇਹ ਦੁਨੀਆਂ ਦੇ ਸਭ ਤੋਂ ਵਡੇ ਬ'ਗ ਕੀੜਿਆਂ ਵਿਚੋਂ ਇਕ ਹੈ। ਇਸ ਦਾ ਸਰੀਰ ਚਪਟਾ ਹੁੰਦਾ ਹੈ ਜਿਵੇਂ ਕਿ ਹੇਠਾਂ ਚਿੱਤਰ ਵਿਚ ਗਿਆ ਹੈ। ਇਸਦਾ ਰੰਗ ਘਸਮੈਲਾ ਹਰਾ ਹੁੰਦਾ ਹੈ।



ਪਾਣੀ ਦੀ ਬੱਗ ਜਾਂ ਬੈਲੋਸਟੋਮਾ

ਇਸਦੀਆਂ ਅਗਲੀਆਂ ਲਤਾਂ ਸ਼ਿਕਾਰ ਕਰਨ ਦੇ ਕੰਮ ਆਉਂ-ਦੀਆਂ ਹਨ । ਇਸਦੀਆਂ ਪਿਛਲੀਆਂ ਲਤਾਂ ਪਾਣੀ ਵਿਚ ਤਰਨ ਲਈ ਚਪੂਆਂ ਵਾਂਗ ਹੁੰਦੀਆਂ ਹਨ । ਇਹ ਪਾਣੀ ਵਿਚ ਰਹਿ ਕੇ ਡੱਡੂਆਂ ਤੇ ਮੱਖੀਆਂ ਦਾ ਖੂਨ ਚੂਸਦੀ ਹੈ। ਕਈ ਵੇਰ ਤਾਂ ਮਨੁਖ ਨੂੰ ਵੀ ਦੰਦੀ ਵਢ ਖਾਂਦੀ ਹੈ। ਛਪੜਾਂ ਅਤੇ ਤਲਾਵਾਂ ਵਿਚ ਇਹ ਆਮ ਹੁੰਦੀ ਹੈ। ਕਈ ਵੇਰ ਇਹ ਸਿਲ੍ਹੇ ਥਾਵਾਂ ਤੇ ਘਾਹ ਵਿਚ ਵਿਖਾਈ ਦਿੰਦੀ ਹੈ।

ਪ੍ਰਬਤਾਂ ਤੇ ਉਗੇ ਜੰਗਲਾਂ ਵਿਚ ਵੀ ਕੀੜੇ ਰਹਿੰਦੇ ਹਨ। ਇਨ੍ਹਾਂ ਵਿਚੋਂ ਕੁਝ ਕੁ ਦੇ ਨਾਂ ਇਸ ਤਰ੍ਹਾਂ ਹਨ ਮੇ-ਮੱਖੀਆਂ, ਘਾਹ ਦੇ ਟਿੱਡੇ, ਪੱਤੇ ਕੀੜੇ, ਟਿੱਡੀਆਂ, ਤਿੱਤਲੀਆਂ, ਪਤੰਗੇ, ਕੈਡਸ ਮੱਖੀਆਂ, ਭਰਿੰਡਾਂ, ਬੰਬਲ ਬੀ, ਮੱਛਰ ਅਤੇ ਬੀਟਲ ਕੀੜੇ ਆਦਿ। ਕੁਝ ਕੀੜੇ ਸਮੁੰਦਰੀ ਤਲ ਤੋਂ 6990 ਮੀਟਰ ਦੀ ਉਚਾਈ ਤਕ ਰਹਿ ਸਕਦੇ ਹਨ। ਤਿੱਬਤ

ਸਟਿਕ ਕੀੜਾ ਵੀ ਜੰਗਲਾਂ ਦਾ ਵਸਨੀਕ ਹੈ। ਚਿੱਤਰ ਵਿਚ ਵੇਖੋ ਇਸਦਾ ਸਰੀਰ ਕਿੰਨਾ ਕਮਜ਼ੋਰ ਜਿਹਾ ਹੈ। ਇੰਜ ਲਗਦਾ ਹੈ ਜਿਵੇਂ ਇਸ ਵਿਚ ਜਾਨ ਨਾ ਹੋਵੇ। ਇਹ ਸੁੱਕੇ ਤੀਲੇ ਵਾਂਗ ਵਿਖਾਈ ਦਿੰਦਾ ਹੈ।




ਨੈਪਾਲ ਦੀਆਂ ਪਹਾੜੀਆਂ ਵਿਚ ਰੇਸ਼ਮ ਦੇ ਕੀੜੇ ਦੇ ਪਤੰਗੇ ਜੰਗਲੀ ਰੂਪ ਵਿਚ ਰਹਿੰਦੇ ਹਨ। ਇਹ ਬੜੇ ਲੰਮਬਾ ਚੋੜੇ ਕੱਦ ਵਾਲੇ ਕੀੜੇ ਹਨ।

ਹਿਮਾਲਾ ਪਰਬਤ ਤੇ ਕੁਝ ਕੀੜੇ ਬਰਫਾਨੀ ਪਹਾੜੀਆਂ ਤੇ ਵੀ ਰਹਿੰਦੇ ਹਨ। ਕਈ ਕੀੜੇ ਤਾਂ 10 ਤੋਂ 15 ਮੀਟਰ ਬਰਫ ਦੀ ਤਹਿ ਹੇਠ ਦਬੇ ਹੁੰਦੇ ਹਨ। ਇਥੇ ਵੀ ਇਹ ਮਰਦੇ ਨਹੀਂ।

## *'ਸਾਡੇ ਮਿੱਤਰ ਕੀੜੇ'*

ਮਨੁੱਖ ਨੂੰ ਕੀੜਿਆਂ ਤੋਂ ਅਨੇਕਾਂ ਲਾਭ ਹਨ। ਇਨ੍ਹਾਂ ਤੋਂ ਸਾਨੂੰ ਬੜੀਆਂ ਕੀਮਤੀ ਵਸਤਾਂ ਪ੍ਰਾਪਤ ਹੁੰਦੀਆਂ ਹਨ। ਆਉ ਇਨ੍ਹਾਂ ਲਾਭਦਾਇਕ ਕੀੜਿਆਂ ਬਾਰੇ ਵਿਚਾਰ ਕਰੀਏ।

## ਸ਼ਹਿਦ ਦੀ ਮੱਖੀ

ਜੇ ਕਦੀ ਤੁਸੀਂ ਬਾਗ ਵਿਚ ਜਾਓ ਤਾਂ ਫੁੱਲਾਂ ਤੇ ਭੀਂ ਭੀਂ ਕਰਦੀਆਂ ਸ਼ਹਿਦ ਦੀਆਂ ਮੱਖੀਆਂ ਉੱਡਦੀਆਂ ਫਿਰਦੀਆਂ ਵੇਖੋਗੇ। ਇਹ ਫੁੱਲਾਂ ਦਾ ਰਸ ਚੂਸਦੀਆਂ ਹਨ ਤੇ ਇਸ ਰਸ ਨੂੰ ਸ਼ਹਿਦ ਵਿਚ ਬਦਲ ਦਿੰਦੀਆਂ ਹਨ। ਇਸ ਤਰ੍ਹਾਂ ਪੈਦਾ ਕੀਤੇ ਸ਼ਹਿਦ ਨੂੰ ਇਹ ਛੱਤੇ ਵਿਚ ਜਮ੍ਹਾਂ ਕਰੀ ਜਾਂਦੀਆਂ ਹਨ।

ਇਨ੍ਹਾਂ ਦੇ ਛੱਤੇ ਬਾਗਾਂ ਵਿਚ ਦਰਖਤਾਂ ਤੇ ਆਮ ਵੇਖੇ ਜਾਂਦੇ ਹਨ।ਸ਼ਹਿਦ ਮਿੱਠਾ ਹੁੰਦਾ ਹੈ। ਅਸੀਂ ਇਸਨੂੰ ਕਈ ਤਰ੍ਹਾਂ ਵਰਤਦੇ ਹਾਂ।

ਹਕੀਮ ਲੋਕ ਇਸਨੂੰ ਦਵਾਈ ਵਜੋਂ ਵਰਤਦੇ ਹਨ।

ਸਰਦੀਆਂ ਵਿਚ ਛੋਟੇ ਬੱਚਿਆਂ ਲਈ ਇਹ ਬੜਾ ਗੁਣਕਾਰੀ ਹੁੰਦਾ ਹੈ। ਸ਼ਹਿਦ ਦੀਆਂ ਮੱਖੀਆਂ ਦੇ ਛੱਤੇ ਦੀ ਮੋਮ ਵੀ ਬੜੀ ਲਾਭ-ਕਾਰੀ ਹੁੰਦੀ ਹੈ। ਇਸ ਨੂੰ ਪਾਲਿਸ਼ ਅਤੇ ਵਾਰਨਿਸ਼ ਬਣਾਉਣ ਲਈ ਵਰਤਿਆ ਜਾਂਦਾ ਹੈ

## ਰੇਸ਼ਮ ਦਾ ਕੀੜਾ

ਕੀੜਿਆਂ ਤੋਂ ਸਾਨੂੰ ਖੁਰਾਕ ਹੀ ਪ੍ਰਾਪਤ ਨਹੀਂ ਹੁੰਦੀ। ਇਹ ਸਾਨੂੰ ਕਪੜਾ ਵੀ ਦਿੰਦੇ ਹਨ। ਰੇਸ਼ਮ ਦੇ ਕੀੜੇ ਤੋਂ ਸਾਨੂੰ ਰੇਸ਼ਮ ਵਰਗਾ ਕੀਮਤੀ ਕਪੜਾ ਪ੍ਰਾਪਤ ਹੁੰਦਾ ਹੈ।

ਰੇਸ਼ਮ ਦੇ ਕੀੜੇ ਦਾ ਜੀਵਨ ਵੀ ਚਾਰ ਪੜਾਵਾਂ ਵਿਚੋਂ ਲੰਘਕੇ ਪੂਰਾ ਹੁੰਦਾ ਹੈ। ਰੇਸ਼ਮ ਦਾ ਕੀੜਾ ਅੰਡੇ ਦਿੰਦਾ ਹੈ। ਇਨ੍ਹਾਂ ਵਿਚੋਂ ਸੁੰਡੇ ਜਾਂ ਲਾਰਵੇ ਨਿਕਲਦੇ ਹਨ। ਇਨ੍ਹਾਂ ਦੇ ਲਾਰਵਿਆਂ ਨੂੰ ਸ਼ਹਿਤੂਤ ਦੇ ਪੱਤਿਆਂ ਤੇ ਪਾਲਿਆ ਜਾਂਦਾ ਹੈ। ਇਸਦੇ ਸੁੰਡੇ ਜਦ ਖਾ ਪੀ ਕੇ ਕਾਫੀ ਮੋਟੇ ਹੋ ਜਾਂਦੇ ਹਨ ਤਾਂ ਇਹ ਆਪਣੇ ਮੂੰਹ ਵਿਚੋਂ ਥੁੱਕ ਨਿਕਲਦੇ ਸਾਰ ਹੀ ਇਕ ਧਾਗੇ ਵਾਂਗ ਹੁੰਦਾ ਹੈ। ਸੁੰਡਾ ਲਗਾਤਾਰ

ਆਪਣਾ ਸਿਰ ਹਿਲਾਈ ਜਾਂਦਾ ਹੈ ਅਤੇ ਰੇਸ਼ਮੀ ਧਾਗੇ ਨੂੰ ਆਪਣੇ ਸਰੀਰ ਉੱਤੇ ਲਪੇਟਦਾ ਜਾਂਦਾ ਹੈ। ਇਸ ਤਰ੍ਹਾਂ ਇਹ ਗੋਲ ਜਿਹਾ ਹੋ ਜਾਂਦਾ ਹੈ। ਇਸਦਾ ਸਰੀਰ ਧਾਗੇ ਹੇਠ ਲੁਕ ਜਾਂਦਾ ਹੈ। ਇਸਨੂੰ ਇਸ ਹਾਲਤ ਵਿਚ ਕਕੂਨ ਆਖਦੇ ਹਨ।

ਇਨ੍ਹਾਂ ਕਕੂਨਾਂ ਨੂੰ ਗਰਮ ਪਾਣੀ ਵਿਚ ਰਖ ਦਿੰਦੇ ਹਨ ਕੀੜਾ ਅੰਦਰ ਹੀ ਮਰ ਜਾਂਦਾ ਹੈ। ਰੇਸ਼ਮੀ ਧਾਗੇ ਦੇ ਲੱਛੇ ਬਣਾਏ ਜਾਂਦੇ ਹਨ। ਇਸ ਤੋਂ ਬਾਅਦ ਇਨ੍ਹਾਂ ਲੱਛਿਆਂ ਨੂੰ ਸਾਫ ਕਰਕੇ ਕਪੜਾ ਬੁਣਿਆ ਜਾਂਦਾ ਹੈ। ਜੇ ਕਕੂਨ ਨੂੰ ਗਰਮ ਨਾ ਕੀਤਾ ਜਾਵੇ ਤਾਂ ਇਸ ਵਿਚੋਂ ਪੂਰਾ ਕੀੜਾ ਧਾਗਾ ਕੱਟ ਕੇ ਬਾਹਰ ਆ ਜਾਂਦਾ ਹੈ।

### ਲਾਖ ਦਾ ਕੀੜਾ

ਲਾਖ ਦੇ ਕੀੜੇ ਤੋਂ ਸਾਨੂੰ ਲਾਖ ਮਿਲਦੀ ਹੈ। ਇਹ ਬੜੀ ਹੀ ਲਾਭਦਾਇਕ ਵਸਤੂ ਹੈ।

ਇਸ ਤੋਂ ਅਸੀਂ ਇਕ ਕਿਸਮ ਦਾ ਲਾਲ ਰੰਗ ਵੀ ਬਣਾਉਂਦੇ ਹਾਂ।

ਲਾਖ ਦੇ ਕੀੜੇ ਦੇ ਸਰੀਰ ਵਿਚੋਂ ਲਾਖ ਹੌਲੀ ਹੌਲੀ ਸਿਮਦੀ ਰਹਿੰਦੀ ਹਾਂ। ਇਹ ਇਸ ਦੇ ਮਲੂਕ ਸਰੀਰ ਦੀ ਵੀ ਹਿਫਾਜ਼ਤ ਕਰਦੀ ਹੈ।

### ਰੰਗ ਪੈਦਾ ਕਰਨ ਵਾਲੇ ਕੀੜੇ

ਕੀੜੇ ਸਾਨੂੰ ਰੰਗ ਵੀ ਦਿੰਦੇ ਹਨ। ਕਾਰਮੀਨ ਇਕ ਲਾਲ ਰੰਗ ਹੈ। ਇਹ ਕੋਕੀਨੀਅਲ ਕੀੜੇ ਤੋਂ ਪੈਦਾ ਹੁੰਦਾ ਹੈ।

### ਦਵਾਈਆਂ ਦੇਣ ਵਾਲੇ ਕੀੜੇ

ਕਈ ਕੀੜਿਆਂ ਤੋਂ ਦਵਾਈਆਂ ਪ੍ਰਾਪਤ ਹੁੰਦੀਆਂ ਹਨ। ਕੈਂਖ-ਰੇਡੀਨ ਤੇਲ ਇਕ ਖਾਸ ਕਿਸਮ ਦੇ ਬੀਟਲ ਕੀੜੇ ਤੋਂ ਮਿਲਦਾ ਹੈ। ਇਸਨੂੰ ਬਲਿੱਸਟਰ ਬੀਟਲ ਆਖਦੇ ਹਨ। ਇਹ ਤੇਲ ਕਈ ਬਿਮਾ-

ਰੀਆਂ ਵਿਚ ਸਰੀਰ ਨੂੰ ਮਲਣ ਦੇ ਕੰਮ ਆਉਂਦਾ ਹੈ।

## ਕੀੜੇ ਫੁੱਲਾਂ ਦਾ ਪਾਲੀਨੇਸ਼ਨ 'ਪਰਾਗਣ' ਕਰਦੇ ਹਨ

ਕੁਝ ਕੀੜੇ ਫੁੱਲਾਂ ਦਾ ਪਾਲੀਨੇਸ਼ਨ ਕਰਦੇ ਹਨ। ਇਹ ਇਕ ਫੁੱਲ ਦੇ ਪੋਲਨ 'ਫੁੱਲਾਂ ਦਾ ਧੂੜਾ' ਭਾਵ ਨਰ ਭਾਗ ਨੂੰ ਆਪਣੀਆਂ ਲਤਾਂ ਨਾਲ ਚਮੇੜ ਕੇ ਦੂਸਰੇ ਫੁੱਲ ਦੇ ਸਟਿਗਮਾ 'ਫੁੱਲ ਦਾ ਮਾਦਾ ਭਾਗ' ਤਕ ਲੈ ਜਾਂਦੇ ਹਨ। ਇਸ ਤਰ੍ਹਾਂ ਇਹ ਪੌਦੇ ਨੂੰ ਫੁੱਲ ਤੋਂ ਬੀਜ ਬਣਾਉਣ ਵਿਚ ਮਦਦ ਦਿੰਦੇ ਹਨ। ਨਾਲ ਦਿੱਤੇ ਚਿੱਤਰ ਵਿਚ ਵੇਖੋ ਬੀਟਲ ਕੀੜੇ ਕਿਵੇਂ ਫੁੱਲਾਂ ਦੇ ਪੋਲਨ ਪਰਾਗ ਨੂੰ ਆਪਣੀਆਂ ਲਤਾਂ ਨਾਲ ਚਮੇੜ ਰਹੇ ਹਨ।



ਮਧੂ ਮੱਖੀਆਂ, ਭੂੰਡ, ਤਿੱਤਲੀਆਂ ਭੌਂਰੇ ਅਤੇ ਕੁਝ ਬੀਟਲ ਕੀੜੇ ਇਸ ਕਿਸਮ ਦੇ ਹਨ।

## ਕੀੜਿਆਂ ਦੇ ਹੋਰ ਲਾਭ

ਇਨ੍ਹਾਂ ਤੋਂ ਸਾਨੂੰ ਅਨੇਕਾਂ ਤਰ੍ਹਾਂ ਦੇ ਹੋਰ ਲਾਭ ਵੀ ਹਨ। ਰੰਗ ਬਰੰਗੀਆਂ ਤਿੱਤਲੀਆਂ ਬਾਗਾਂ ਵਿਚ ਸਾਡੇ ਮਨ ਨੂੰ ਬੜਾ ਪ੍ਰਸੰਨ ਕਰ-ਦੀਆਂ ਹਨ। ਦਖਣੀ ਭਾਰਤ ਦੇ ਕੁਝ ਹਿੱਸਿਆਂ ਵਿਚ ਸਿਉਂਕ ਕੀੜਿਆਂ ਨੂੰ ਲੋਕ ਖੁਰਾਕ ਵਜੋਂ ਵੀ ਵਰਤਦੇ ਹਨ। ਕੁਝ ਕੀੜੇ ਸਾਡੀਆਂ ਫਸਲਾਂ ਵਿਚ ਉਗੀਆਂ ਘਾਹ ਬੂਟੀਆਂ ਨੂੰ ਖਾ ਲੈਂਦੇ ਹਨ। ਇਸਤਰ੍ਹਾਂ ਫਸਲ ਚੰਗੀ ਹੁੰਦੀ ਹੈ। ਕੁਝ ਹੋਰ ਕੀੜੇ ਹਾਨੀਕਾਰਕ ਕੀੜਿਆਂ ਨੂੰ ਖਾਂਦੇ ਹਨ। ਕੋਕੀਨੀਅਲ ਕੀੜਾ ਕੰਡੇਦਾਰ ਪੌਦਿਆਂ ਤੇ ਥੋਰਾਂ ਨੂੰ ਖਾਂਦਾ ਹੈ।

ਜੀਵ ਵਿਗਿਆਨੀ ਵਿਰਸੇ ਬਾਰੇ ਪਤਾ ਕਰਨ ਲਈ ਵੀ ਕੀੜਿਆਂ ਉਤੇ ਹੀ ਤਜਰਬੇ ਕਰਦੇ ਹਨ ।

## 'ਹਾਨੀਕਾਰਕ ਕੀੜੇ'

ਮੱਖੀਆਂ ਮਛਰਾਂ ਨੂੰ ਕੌਣ ਨਹੀਂ ਜਾਣਦਾ । ਇਹ ਸਾਡੀ ਸਿਹਤ ਲ਼ਈ ਬੜੇ ਹਾਨੀਕਾਰਕ ਹਨ । ਇਹ ਕਈ ਕਿਸਮ ਦੀਆਂ ਛੂਤ ਦੀਆਂ ਬੀਮਾਰੀਆਂ ਫੈਲਾਉਂਦੇ ਹਨ । ਫਸਲਾਂ ਨੂੰ ਵੀ ਕੀੜੇ ਬੜੀ ਹਾਨੀ ਪਹੁੰਚਾਉਂਦੇ ਹਨ । ਆਉ ਵੇਖੀਏ ਕਿ ਕੀੜੇ ਸਾਨੂੰ ਕਿਵੇਂ ਹਾਨੀ ਪਹੁੰਚਾਉਂਦੇ ਹਨ ।

### ਘਰੇਲੂ ਮੱਖੀ

ਮੱਖੀਆਂ ਬੜੀਆਂ ਹਾਨੀਕਾਰਕ ਹਨ । ਇਹ ਮਨੁੱਖਾਂ ਅਤੇ ਪਸ਼ੂਆਂ ਦੇ ਮਲਮੂਤਰ ਉਤੇ ਭਿਣ ਭਿਣਾਉਂਦੀਆਂ ਰਹਿੰਦੀਆਂ ਹਨ । ਅਜਿਹੇ ਗੰਦੇ ਥਾਵਾਂ ਤੋਂ ਇਹ ਕਈ ਪ੍ਰਕਾਰ ਦੇ ਜਰਮ ਆਪਣੀਆਂ ਲਤਾਂ ਨਾਲ ਚਮੋੜ ਲਿਆਉਂਦੀਆਂ ਹਨ । ਜਦ ਇਹ ਸਾਡੇ ਭੋਜਨ ਤੇ ਬੈਠਦੀਆਂ ਹਨ ਤਾਂ ਇਹ ਜਰਮ ਸਾਡੇ ਭੋਜਨ ਵਿਚ ਰਲ ਜਾਂਦੇ ਹਨ । ਹੈਜ਼ੇ ਵਰਗੀ ਨਮੁਰਾਦ ਬੀਮਾਰੀ ਮੱਖੀਆਂ ਰਾਹੀਂ ਹੀ ਫੈਲਦੀ ਹੈ । ਟਾਈਫਾਈਡ ਬੁਖਾਰ ਤੇ ਮਰੋੜ ਵੀ ਮੱਖੀਆਂ ਹੀ ਫੈਲਾ-




ਉਂਦੀਆਂ ਹਨ । ਇਹ ਗੰਦੇ ਤੇ ਸਿਲ੍ਹੇ ਥਾਵਾਂ ਤੇ ਆਂਡੇ ਦਿੰਦੀਆਂ ਹਨ । ਮੱਖੀਆਂ ਨੂੰ ਮਾਰਨ ਲਈ ਡੀ. ਡੀ. ਟੀ. ਜਾਂ ਬੀ. ਐਚ. ਸੀ. ਵਰਗੀਆਂ ਕੀੜੇ ਮਾਰ ਦਵਾਈਆਂ ਵਰਤਣੀਆਂ ਚਾਹੀਦੀਆਂ ਹਨ ।

## ਮੱਛਰ

ਇਹ ਬੜਾ ਚੰਦਰਾ ਕੀੜਾ ਹੈ। ਰਾਤ ਪੈਂਦਿਆਂ ਹੀ ਸਰੀਰ ਦੇ ਨੰਗੇ ਭਾਗਾਂ ਤੇ ਲੜਨਾ ਸ਼ੁਰੂ ਕਰ ਦਿੰਦਾ ਹੈ। ਇਹਦਾ ਮੂੰਹ ਸੂਈ ਵਾਂਗ ਤਿੱਖਾ ਹੁੰਦਾ ਹੈ। ਇਸਦੀ ਮਦਦ ਨਾਲ ਇਹ ਮਨੁੱਖੀ ਖ਼ੂਨ ਚੂਸਦਾ ਹੈ। ਇਸੇ ਦੁਆਰਾ ਮਲੇਰੀਆ ਬੁਖ਼ਾਰ ਫੈਲਦਾ ਹੈ। ਦਰਅਸਲ ਇਹ ਬੁਖ਼ਾਰ ਇਕ ਕਿਟਾਣੂ ਰਾਹੀਂ ਹੁੰਦਾ ਹੈ। ਇਹ ਕਿਟਾਣੂ ਮੱਛਰ ਦੇ ਸਰੀਰ ਵਿਚ ਰਹਿੰਦਾ ਹੈ। ਮੱਛਰ ਜਦ ਆਦਮੀ ਦਾ ਖ਼ੂਨ ਚੂਸਦਾ ਹੈ ਤਾਂ ਇਹ ਕਿਟਾਣੂ ਮੱਛਰ ਦੇ ਮੂੰਹ ਰਾਹੀਂ ਆਦਮੀ ਦੇ ਸਰੀਰ ਵਿਚ ਪ੍ਰਵੇਸ਼ ਕਰ ਲੈਂਦਾ ਹੈ । ਮਲੇਰੀਆ ਬੁਖ਼ਾਰ ਐਨਾਫਲੀਜ਼ ਮੱਛਰ ਫੈਲਾਉਂਦਾ ਹੈ । ਕਿਊਲੇਕਸ ਮੱਛਰ ਮਲੇਰੀਆ ਬੁਖ਼ਾਰ ਨਹੀਂ ਫੈਲਾਉਂਦਾ ਸਗੋਂ ਇਹ ਕੁਝ ਹੋਰ ਬਿਮਾਰੀਆਂ ਫੈਲਾਉਂਦਾ ਹੈ।


ਮੱਛਰ

## ਪਿੱਸੂ

ਇਹ ਬੜੇ ਹੀ ਛੋਟੇ ਕੀੜੇ ਹਨ। ਇਹ ਆਮ ਕਰਕੇ ਚੂਹਿਆ ਦੇ ਵਾਲਾਂ ਵਿਚ ਰਹਿੰਦੇ ਹਨ। ਇਨ੍ਹਾਂ ਦੇ ਸਰੀਰ ਵਿਚ ਕੁਝ ਬੈਕ-ਟੀਰੀਆ (ਜੀਵਾਣੂ) ਹੁੰਦੇ ਹਨ । ਇਹ ਪਲੇਗ ਦੀ ਬੀਮਾਰੀ ਫੈਲਾਉਂਦੇ ਹਨ।

ਕਈ ਚੂਹਿਆਂ ਨੂੰ ਪਲੇਗ ਦੀ ਬਿਮਾਰੀ ਹੁੰਦੀ ਹੈ।ਪਿੱਸੂ ਖ਼ੂਨ ਚੂਸਣ

ਵੇਲੇ ਇਸ ਵਿਚੋਂ ਪਲੇਗ ਦੇ ਕਿਟਾਣੂ ਵੀ ਖਾ ਲੈਂਦੇ ਹਨ। ਜਦ ਇਹ ਕਿਸੇ ਮਨੁੱਖ ਨੂੰ ਕਟਦੇ ਹਨ ਤਾਂ ਇਹ ਕਿਟਾਣੂ ਮਨੁੱਖ ਅੰਦਰ ਚੱਲੇ ਜਾਂਦੇ ਹਨ। ਇਸ ਤਰ੍ਹਾਂ ਮਨੁੱਖਾਂ ਨੂੰ ਵੀਪਲੇਗ ਦੀ ਬੀਮਾਰੀ ਲਗ ਜਾਂਦੀ ਹੈ।

## ਜੂੰਆਂ

ਜੂੰਆਂ ਬੜੇ ਹੀ ਗੰਦੇ ਕੀੜੇ ਹਨ। ਜੂੰਆਂ ਦੇ ਖੰਭ ਨਹੀਂ ਹੁੰਦੇ। ਇਨ੍ਹਾਂ ਦਾ ਪੇਟ ਬੜਾ ਚੌੜਾ ਹੁੰਦਾ ਹੈ ਪਰ ਸਿਰ ਛੋਟਾ ਜਿਹਾ ਹੁੰਦਾ ਹੈ। ਇਹ ਵੀ ਬੜੇ ਹਾਨੀਕਾਰਕ ਕੀੜੇ ਹਨ। ਇਹ ਮਨੁੱਖ ਦਾ ਖ਼ੂਨ ਪੀਂਦੀਆਂ ਹਨ।




## ਖਟਮਲ

ਇਹ ਪਰਜੀਵੀ ਕੀੜਾ ਮੰਜੀਆਂ ਦੇ ਵਾਣ ਵਿਚ ਰਹਿੰਦਾ ਹੈ। ਇਹ ਮਨੁੱਖਾਂ ਦਾ ਖ਼ੂਨ ਚੂਸ ਕੇ ਗੁਜ਼ਾਰਾ ਕਰਦਾ ਹੈ। ਇਸਦਾ ਪੇਟ ਬੜਾ ਮੋਟਾ ਹੁੰਦਾ ਹੈ। ਇਸ ਦੇ ਕੱਟਣ ਨਾਲ ਸਰੀਰ ਤੇ ਬੜੀ ਖੁਰਕ ਹੁੰਦੀ ਹੈ ਅਤੇ ਧੱਫੜ ਪੈ ਜਾਂਦੇ ਹਨ।

## ਫ਼ਸਲਾਂ ਨੂੰ ਹਾਨੀ ਪਹੁੰਚਾਉਣ ਵਾਲੇ ਕੀੜੇ :–

ਤੁਸੀਂ ਸਬਜ਼ੀਆਂ ਵਿਚ ਸੁੰਡੀਆਂ ਰੀਂਗਦੀਆਂ ਵੇਖੀਆਂ

ਹੋਣਗੀਆਂ । ਬਰਸਾਤ ਵਿਚ ਆਟੇ, ਚੌਲਾਂ ਅਤੇ ਦਾਲਾਂ ਵਿਚ ਆਮ ਕੀੜੇ ਪੈ ਜਾਂਦੇ ਹਨ । ਸੇਬ, ਅੰਬ ਜਾਂ ਅਮਰੂਦ ਕਟੀਏ ਤਾਂ ਅੰਦਰੋਂ ਕਈ ਵੇਰ ਕੀੜੇ ਨਿਕਲਦੇ ਹਨ । ਕੁਝ ਕੁ ਹਾਨੀਕਾਰਕ ਕੀੜੇ ਇਹ ਹਨ :–

### ਟਿੱਡੇ

ਇਹ ਆਪਣੇ ਮਜ਼ਬੂਤ ਤੇ ਤਿੱਖੇ ਜਬਾੜਿਆਂ ਨਾਲ ਪੌਦਿਆਂ ਨੂੰ ਕੁਤਰ ਦਿੰਦੇ ਹਨ, ਜਿਵੇਂ ਕਿ ਛੋਲੇ ਦਾ ਟਿੱਡਾ । ਟਿੱਡੀ ਦਲ ਬਾਰੇ ਤੁਸੀਂ ਸੁਣਿਆ ਹੀ ਹੋਵੇਗਾ । ਇਹ ਪਲਾਂ ਵਿਚ ਲਹਿ-ਲਹਾਉਂਦੀਆਂ ਹੋਈਆਂ ਫਸਲਾਂ ਦਾ ਸਫਾਇਆ ਕਰ ਦਿੰਦਾ ਹੈ।

### ਕਪਾਹ ਦੀ ਲਾਲ ਭੂੰਡੀ

ਇਹ ਕੀੜਾ ਕਪਾਹ ਦੇ ਪੱਤਿਆਂ ਦਾ ਰਸ ਚੂਸਦਾ ਹੈ ਜਿਸ ਕਾਰਨ ਕਪਾਹ ਦਾ ਝਾੜ ਘਟ ਜਾਂਦਾ ਹੈ। ਇਸਦਾ ਰੰਗ ਉਪਰੋਂ ਲਾਲ ਤੇ ਹੇਠਲੀ ਸਤ੍ਹਾ ਕਾਲੀ ਹੁੰਦੀ ਹੈ । ਚਿੱਤਰ ਵਿਚ ਵੇਖੋ। ਇਸ ਦਾ ਮੂੰਹ ਨਲਕੀ ਵਰਗਾ ਹੁੰਦਾ ਹੈ। ਇਸ ਦੀ ਮਦਦ ਨਾਲ ਹੀ ਇਹ ਰਸ ਚੂਸਦੀ ਹੈ।


ਕਪਾਹ ਦੀ ਲਾਲ ਭੂੰਡੀ

ਮਨੁੱਖ ਨੇ ਕੀੜਿਆਂ ਤੋਂ ਬਚਣ ਲਈ ਕਈ ਉਪਾਉ ਕੀਤੇ ਹਨ। ਕਈ ਤਰ੍ਹਾਂ ਦੀਆਂ ਕੀੜੇ ਮਾਰ ਦਵਾਈਆਂ ਲਭੀਆਂ ਗਈਆਂ

ਹਨ। ਤੁਹਾਡੇ ਘਰਾਂ ਵਿਚ ਕਈ ਵੇਰ ਮੱਛਰ ਮਾਰਨ ਲਈ ਡੀ. ਡੀ. ਟੀ. ਛਿੜਕੀ ਜਾਂਦੀ ਹੈ। ਅਜੇ ਵੀ ਇਨ੍ਹਾਂ ਦਾ ਵਾਧਾ ਰੋਕਿਆ ਨਹੀਂ ਜਾ ਸਕਿਆ। ਇਹ ਬੇਸ਼ੁਮਾਰ ਬੱਚੇ ਪੈਦਾ ਕਰਦੇ ਹਨ। ਇਸੇ ਲਈ ਅਜਿਹਾ ਕਰਨਾ ਅਸੰਭਵ ਹੈ। ਆਉ ਇਨ੍ਹਾਂ ਨੂੰ ਮਾਰਨ ਦੇ ਕੁਝ ਇਕ ਤਰੀਕਿਆਂ ਬਾਰੇ ਵਿਚਾਰ ਕਰੀਏ :—

ਮੱਛਰ ਦੇ ਲਾਰਵੇ ਜਾਂ ਸੁੰਡੇ ਪਾਣੀ ਵਿਚ ਰਹਿੰਦੇ ਹਨ। ਅਸੀਂ ਮਿੱਟੀ ਦਾ ਤੇਲ ਪਾਣੀ ਤੇ ਛਿੜਕ ਕੇ ਇਨ੍ਹਾਂ ਨੂੰ ਮਾਰਦੇ ਹਾਂ।

ਘਰਾਂ ਵਿਚ ਮੱਛਰ ਅਤੇ ਕੋਕਰੋਚ ਮਾਰਨ ਲਈ ਅਸੀਂ ਫਲਿਟ ਛਿੜਕਦੇ ਹਾਂ। ਨੀਲੇ ਥੋਥੇ ਅਤੇ ਚੂਨੇ ਨੂੰ ਮਿਲਾ ਕੇ ਬੋਰਡੋ ਮਿਕਸਚਰ ਬਣਾਇਆ ਜਾਂਦਾ ਹੈ। ਇਹ ਮੱਕੀ ਦੀ ਕੀੜੀ ਮਾਰਨ ਦੇ ਕੰਮ ਆਉਂਦਾ ਹੈ।

ਡੀ. ਡੀ. ਟੀ. ਅਤੇ ਗਮੈਕਸਨ ਧੂੜਾ ਵੀ ਕੀੜੇ ਮਾਰ ਦਵਾਈ ਹੈ।

ਗਰਮ ਕਪੜਿਆਂ ਨੂੰ ਟਿੱਡੀਆਂ ਤੋਂ ਬਚਾਉਣ ਲਈ ਫੀਨਾਇਲ ਦੀਆਂ ਗੋਲੀਆਂ ਦੀ ਵਰਤੋਂ ਕੀਤੀ ਜਾਂਦੀ ਹੈ।

ਕੁਦਰਤੀ ਵੀ ਕੀੜਿਆਂ ਦੀ ਰੋਕ ਥਾਮ ਹੁੰਦੀ ਹੈ। ਡੱਡੂ ਅਤੇ ਕੁਝ ਮੱਛੀਆਂ ਮੱਛਰ ਦਿਆਂ ਲਾਰਵਿਆਂ ਨੂੰ ਖਾ ਜਾਂਦੇ ਹਨ।

ਪਰੇਇੰਗ ਮੈਂਟਸ ਕੀੜਾ ਦੂਸਰੇ ਕੀੜਿਆਂ ਨੂੰ ਖਾਂਦਾ ਹੈ।

ਲੇਡੀ ਬਰਡ ਬੀਟਲ ਤੇਲੇ ਨੂੰ ਖਾਂਦੀ ਹੈ।

ਇਨ੍ਹਾਂ ਨਿੱਕੇ ਨਿੱਕੇ ਪ੍ਰਾਣੀਆਂ ਨੇ ਮਨੁੱਖ ਨੂੰ ਮਾਰਨ ਦੇ ਬੜੇ ਯਤਨ ਕੀਤੇ ਹਨ। ਇਹ ਅਜੇ ਵੀ ਸਾਡੇ ਨਾਲ ਪੂਰਾ ਮੁਕਾਬਲਾ ਕਰ ਰਹੇ ਹਨ।

KEERE MAKOURE (in Punjabi)
*by*
Dalbinder Singh

ਲੇਖਕ : ਦਲਬਿੰਦਰ ਸਿੰਘ

ਪ੍ਰਕਾਸ਼ਕ ; ਡਾਇਰੈਕਟਰ, ਭਾਸ਼ਾ ਵਿਭਾਗ, ਪੰਜਾਬ

1974

ਕੀਮਤ : 2,00



ਭਾਸ਼ਾ ਵਿਭਾਗ ਪੰਜਾਬ

ਛਾਪਕ : ਪੰਜਾਬ ਨੈਸ਼ਨਲ ਪ੍ਰੈਸ, ਚਾਵੜੀ ਬਾਜ਼ਾਰ, ਦਿਲੀ—6

ਰਾਹੀਂ ਕੰਟਰੋਲਰ, ਛਪਾਈ ਤੇ ਸਟੇਸ਼ਨਰੀ ਵਿਭਾਗ, ਪੰਜਾਬ, ਚੰਡੀਗੜ੍ਹ ।